ੴ ਸਤਿਗੁਰ ਪ੍ਰਸਾਦਿ ॥

ਡਰੀਐ ਜੇ ਡਰੁ ਹੋਵੈ ਹੋਰੁ ।
ਡਰਿ ਡਰਿ ਡਰਣਾ ਮਨ ਕਾ ਸੋਰੁ !

ਕ੍ਰਾਂਤੀ ਕਾਰ

# ਗੁਰੂ ਨਾਨਕ

ਗੁਰੂ ਨਾਨਕ ਮਿਸ਼ਨ ਦੀ ਲੜੀ ਨੰ: ੪

( ਦੂਜੀ ਵਾਰ )

ਮੁਲ : ੧੫ ਪੈਸੇ

# ਇਹ ਟੈਕਟ ਸੰਗਤਾਂ ਵਿਚ ਵੰਡਣ ਵਾਲਿਆਂ ਦੀ ਸੂਚੀ

1. ਗੁਰਮਤਿ ਪ੍ਰਚਾਰ ਸਭਾ ਡੇਹਰਾਦੂਨ ।
2. ਸ: ਸ਼ਮਸ਼ੇਰ ਸਿੰਘ ਰੀਟਾਇਰਡ ਜਾਇੰਟ ਡਾਇਰੈਕਟਰ ਖੇਤੀ ਬਾੜੀ ਰਾਜਸਥਾਨ, ਸ੍ਰੀ ਗੰਗਾ ਨਗਰ ।
3. ਬੇਦੀ ਸੁਹਿੰਦਰ ਸਿੰਘ 10/23 ਵੈਸਟ ਪਟੇਲ ਨਗਰ,ਨਵੀਂ ਦਿਲੀ।
4. ਸ੍ਰੀ ਗੁਰੂ ਨਾਨਕ ਸਤਿਸੰਗ ਸਭਾ,ਸਿੰਗਾਪੁਰ।

---

ਪ੍ਰਕਾਸ਼ਕ
ਨਰੈਣ ਸਿੰਘ ਸਕੱਤਰ
ਗੁਰੂ ਨਾਨਕ ਮਿਸ਼ਨ
ਪਟਿਆਲਾ ।

ਦੂਜੀ ਵਾਰ
ਦੋ ਹਜ਼ਾਰ
ਸਤੰਬਰ ੧੯੬੭

ਛਾਪਕ :
ਆਰਮੀ ਪ੍ਰੈਸ,
ਪਟਿਆਲਾ ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਮੁਚਾ ਜੀਵਣ ਸਮੇਂ ਦੀ ਸਥਿਤੀ ਅੰਦਰ ਇਕ ਵਡਾ ਇਨਕਲਾਬ ਸੀ। ਪ੍ਰਚੱਲਤ ਕਰਮ ਧਰਮ ਬਾਰੇ ਸਦੀਆਂ ਦੇ ਜਮੇਂ ਹੋਏ ਵਿਸ਼ਵਾਸਾਂ ਅਤੇ ਸਮਾਜਕ ਰਹਿਣੀ ਬਹਿਣੀ ਦਾ ਹੀ ਗੁਰੂ ਜੀ ਨੇ ਨੰਗੇ ਤਰੀਕੇ ਸਿਰ ਵਿਰੋਧ ਨਹੀਂ ਕੀਤਾ, ਬਲਕਿ ਆਪ ਦੀ ਕਥਨੀ ਅਤੇ ਕਰਣੀ ਵਿਚ ਜੁਗ ਗਰਦੀ ਦੇ ਅੰਕੁਰ ਮੌਜੂਦ ਸਨ ਇਕ ਹਿੰਦੂ ਘਰਾਣੇ ਵਿਚ ਜੰਮ ਕੇ ਹਿੰਦੂ ਧਰਮ ਅੰਦਰ ਪਰਵੇਸ਼ ਕਰਾਉਣ ਵਾਲੀ ਮੁਖੀ ਰੀਤੀ ਜਨੇਊ ਪਾਉਣ, ਆਪਣੇ ਦਾਦਾ ਜੀ ਦਾ ਸਰਾਧ ਕਰਨ ਅਤੇ ਸੂਤਕ ਪਾਤਕ ਦੀਆਂ ਰਸਮਾਂ ਅਪਨਾਉਣ ਤੋਂ ਛੋਟੀ ਉਮਰ ਵਿਚ ਹੀ ਇਨਕਾਰ ਕਰਨਾ ਆਪ ਦੀ ਕਰਾਂਤੀ ਰੁਚੀ ਦਾ ਪ੍ਰਗਟਾਵਾ ਕਰਦੇ ਹਨ। ਪਰੰਤੂ ਸੁਲਤਾਨ ਪੁਰ ਤਿੰਨ ਦਿਨ ਗਾਇਬ ਰਹਿਣ ਮਗਰੋਂ ਵੇਈਂ ਨਦੀ ਵਿਚੋਂ 'ਨ ਕੋਈ ਹਿੰਦੂ ਨ ਮੁਸਲਮਾਨ' ਕਹਿੰਦੇ ਹੋਏ ਬਾਹਰ ਆਉਣਾ ਅਤੇ ਫਿਰ ਹਰ ਵਡੇ ਛੋਟੇ ਹਿੰਦੂ ਮੁਸਲਮਾਨ ਦੇ ਮੂੰਹ ਪਰ ਏਲਾਨੀਆਂ 'ਨ ਕੋਈ ਹਿੰਦੂ ਨਾ ਮੁਸਲਮਾਨ' ਕਹੀ ਜਾਣਾ ਦਸਦਾ ਹੈ ਕਿ ਸਮੇਂ ਦੀਆਂ ਦੇਸ਼ ਵਾਸੀ ਦੋ ਵਡੀਆਂ ਕੌਮਾਂ ਹਿੰਦੂ ਮੁਸਲਮਾਨ ਬਾਰੇ ਆਪ ਦਾ ਜਜ਼ਬਾ ਕਿਤਨਾ ਇਨਕਲਾਬੀ ਸੀ ਅਤੇ ਆਪ ਉਸ ਜਜ਼ਬੇ ਨੂੰ ਕਿਤਨੀ ਦ੍ਰਿੜਤਾ ਅਤੇ ਨਿਰਭੈਤਾ ਨਾਲ ਪ੍ਰਗਟ ਕਰ ਰਹੇ ਸਨ। ਹਿੰਦੂ ਮੁਸਲਮਾਨਾਂ ਨੇ ਆਪ ਦੇ ਅਜੇਹੇ ਅਕੀਦਿਆਂ ਅਤੇ ਇਸੇ ਤਰ੍ਹਾਂ ਦੇ ਹੋਰ ਕੰਮਾਂ ਬਦਲੇ ਆਪ ਨੂੰ ਕੁਰਾਹੀਆ ਅਤੇ ਕਈ ਹੋਰ ਵਧ ਘਟ ਬਚਨ ਕਹੇ ਅਤੇ ਦਸਿਆ ਜਾਂਦਾ ਹੈ ਕਿ ਕਈ ਥਾਂਈਂ ਆਪ ਨੂੰ ਵਟੇ ਆਦਿ ਭੀ ਮਾਰੇ। ਪਰੰਤੂ ਇਹ ਗੱਲਾਂ ਆਪ ਦੇ ਇਨਕਲਾਬੀ ਵਿਚਾਰਾਂ ਅਤੇ ਜਜ਼ਬਿਆਂ ਅੰਦਰ ਕੋਈ ਤਬਦੀਲੀ ਨ ਲਿਆ ਸਕੀਆਂ ਅਤੇ ਗੁਰੂ ਜੀ ਦੇ ਕ੍ਰਾਂਤੀਕਾਰ ਅੰਦੋਲਨ ਅੰਦਰ ਤੀਨ ਭਰ ਦਾ ਫਰਕ ਨਹੀਂ ਪਿਆ। ਆਪ ਦੀਆਂ ਕੁਝ ਕੁ ਜੀਵਨ ਘਟਨਾਵਾਂ ਦਾ ਇਸ਼ਾਰੇ ਮਾਤਰ ਵਰਨਣ ਇਸ ਨੁਕਤੇ ਨੂੰ ਭਲੀ ਤਰ੍ਹਾਂ ਸਿਧ ਕਰ ਦੇਵੇਗਾ। ਆਪ ਦਾ ਕੀਤਾ ਹਰ ਐਸਾ ਕੌਤਕ ਬੜਾ ਅਸਚਰਜ ਲੱਗਣ ਵਾਲਾ ਅਤੇ ਪਰਚੱਲਤ ਵਿਸ਼ਵਾਸ ਅਤੇ ਰਿਵਾਜ ਦੇ ਬਿਲਕੁਲ ਉਲਟ ਹੁੰਦਾ।

ਹਰਦੁਆਰ ਗੰਗਾ ਦੇ ਕੰਢੇ ਲੋਕਾਂ ਨੂੰ ਸੂਰਜ ਵੱਲ ਨੂੰ ਜਲ ਭੇਟ ਕਰਦੇ ਵੇਖਕੇ ਗੁਰੂ ਜੀ ਪਛਮ ਵਲ ਨੂੰ ਗੰਗਾ ਦਾ ਪਾਣੀ ਉਛਾਲਣਾ ਸ਼ੁਰੂ ਕਰ ਦੇਂਦੇ ਹਨ ਅਤੇ ਲੋਕਾਂ ਦੇ ਪੁਛਣ ਤੇ ਦਸਦੇ ਹਨ ਕਿ ਮੇਰਾ ਝਨੇ ਦਾ ਖੇਤ ਪੰਜਾਬ ਵਿਚ ਸੁਕ ਰਿਹਾ ਹੈ ਜਿਸ ਲਈ ਮੈਂ ਉਧਰ ਨੂੰ ਪਾਣੀ ਉਛਾਲ ਰਿਹਾ ਹਾਂ। ਲੋਕੀਂ ਆਪ ਦੇ ਇਸ ਉਤਰ ਤੇ ਹਸਦੇ ਹਨ ਤਾਂ ਲੋਕਾਂ ਦੀ ਪਿੱਤਰਾਂ ਨੂੰ ਪਾਣੀ ਭੇਟ ਕਰਨ ਵਾਲੀ ਰਸਮ ਦੀ ਬੇਅਰਥਤਾ ਦਰਸਾਉਣ ਲਈ ਗੁਰੂ ਜੀ ਕਹਿੰਦੇ ਹਨ ਕਿ ਜੇ ਮੇਰਾ ਉਛਾਲਿਆ ਪਾਣੀ ਪੰਜਾਬ ਵਿਚ ਮੇਰੇ ਖੇਤ ਨੂੰ ਨਹੀਂ ਸਿੰਜ ਸਕਦਾ ਤਾਂ ਤੁਸਾਡਾ ਚੁਲੀਆਂ ਨਾਲ ਭੇਟ ਕੀਤਾ ਪਾਣੀ ਤੁਹਾਡੇ ਪਿੱਤਰਾਂ ਤਕ ਜੋ ਕਰੋੜਾਂ ਕੋਹ ਦੂਰ ਹਨ ਕਿਵੇਂ ਪੁਜ ਸਕਦਾ ਹੈ। ਜਨਮ ਸਾਖੀ ਦੇ ਸਫਾ ੩੨੫ ਪਰ ਇਸ ਬਾਰੇ ਇਉਂ ਲਿਖਿਆ ਹੈ.......

'ਜਿਥੇ ਲੋਕ ਉਗਵਣ ਦੀ ਤਰਫ ਪਾਣੀ ਦੇਵਣ ਤਾਂ ਬਾਬਾ ਜੀ ਆਥਣ ਦੀ ਤਰਫ ਪਾਣੀ ਦੇਵਣ ਲਗੇ........ਤਾਂ ਉਹਨਾਂ ਆਖਿਆ, ਦੇਵ ਦੇ ਸਵਾਰਿਆ, ਇਸ ਤਰਫ ਪਾਣੀ ਤੂੰ ਕਿਉਂ ਦੇਂਦਾ ਹੈ?........ਅਸਾਂ ਪਿੱਤਰਾਂ ਨੂੰ ਪਾਣੀ ਦੇਂਦੇ ਹਾਂ ਤੇ ਤੂੰ ਕਿਸ ਨੂੰ ਦੇਂਦਾ ਹੈ? ਸ੍ਰੀ ਬਾਬੇ ਜੀ ਨੇ ਕਹਿਆ ਤੁਸਾਡੇ ਪਿੱਤਰ ਕਿਥੇ ਹੈਨ ਤਾਂ ਉਹਨਾਂ ਆਖਿਆ ਜੀ ਸਾਡੇ ਪਿੱਤਰ ਦੇਵ ਲੋਕ ਮੇਂ ਹੈਨ। ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਦੇਵ ਲੋਕ ਮਿਰਤ ਲੋਕ ਸੇ ਕਿਤਨਾ ਹੈ ਤਾਂ ਉਹਨਾਂ ਆਖਿਆ ਸਾਢੇ ਉਣੰਜਾ ਕਰੋੜ ਕੋਸ ਹੈ ਜੀ, ਅਸੀਂ ਉਸ ਥਾਉਂ ਨੂੰ ਪਾਣੀ ਦੇਂਦੇ ਹਾਂ ਤਾਂ ਬਾਬੇ ਜੀ ਆਖਿਆ, ਭਾਈ ਉਥੇ ਅਪੜੇਗਾ ਤਾਂ ਉਹਨਾਂ ਕਹਿਆ, ਜੀ ਸ਼ਾਸਤਰ ਆਖਦਾ ਹੈ ਜੋ ਅਪੜੇਗਾ। ਜਾਂ ਸ੍ਰੀ ਬਾਬੇ ਜੀ ਨੇ ਇਹ ਬਾਤ ਸੁਣੀ ਤਾਂ ਅਗੇ ਥੋੜਾ ਪਾਣੀ ਦੇਂਦੇ ਸਨ ਫੇਰ ਸਗੋਂ ਵਧੇਰੇ ਪਾਣੀ ਦੇਣ ਲਗੇ ਤਾਂ ਫਿਰ ਉਹਨਾਂ ਲੋਕਾਂ ਆਖਿਆ ਜੋ ਭਾਈ ਤੂੰ ਇਹ ਪਾਣੀ ਕਿਸ ਨੂੰ ਦੇਂਦਾ ਹੈਂ ਤਾਂ ਸ੍ਰੀ ਗੁਰੂ ਆਖਿਆ, ਭਾਈ ਮੇਰਾ ਇਕ ਖੇਤ ਹੈ ਉਹ ਸੁਕਦਾ ਹੈ ਆਦਿ.......

ਕੁਰਕਸ਼ੇਤਰ ਅੰਦਰ ਸੂਰਜ ਗ੍ਰਹਿਣ ਦਾ ਮੇਲਾ ਭਰਿਆ ਹੋਇਆ ਹੈ,

ਗ੍ਰਹਿਣ ਸਮੇਂ ਅੱਗ ਬਾਲਣੀ ਤਥਾ ਕੁਝ ਰਿੰਨ੍ਹਣਾ ਪਕਾਉਣਾ ਜਾਂ ਖਾਣਾ ਸੂਰਜ ਭਗਵਾਨ ਦੀ ਭਾਰੀ ਅਵੱਗਿਆ ਸਮਝੀ ਜਾਂਦੀ ਹੈ, ਗੁਰੂ ਜੀ ਉਥੇ ਜਾਂਦੇ ਹਨ ਅਤੇ ਸਰੋਵਰ ਕੰਢੇ ਭਰੇ ਮੇਲੇ ਅੰਦਰ ਚੁੱਲ੍ਹਾ ਭਖਾ ਕੇ ਇਸ ਉਪਰ ਮਾਸ ਰਿੰਨ੍ਹਣਾ ਸ਼ੁਰੂ ਕਰ ਦੇਂਦੇ ਹਨ ਜਿਸ ਨੂੰ ਵੇਖ ਮੇਲੇ ਅੰਦਰ ਹਾ ਹਾ ਕਾਰ ਮਚ ਜਾਂਦਾ ਹੈ, ਲੋਕ ਸਮਝਦੇ ਹਨ, ਬੜਾ ਭਾਰਾ ਅਨਰਥ ਹੋਇਆ ਹੈ, ਇਸ ਲਈ ਗੁਸੇ ਦੇ ਭਰੇ ਹੋਏ ਲੋਕ ਗੁਰੂ ਜੀ ਨੂੰ ਮਾਰਨ ਜਾਂਦੇ ਹਨ। ਕੁਰਕਸ਼ੇਤਰ ਦੇ ਪੰਡਤ ਨਾਨੂ ਜੀ ਭੀ ਕਰੋਧ ਵਿਚ ਭੁਜ ਰਹੇ ਹਨ ਅਤੇ ਗੁਰੂ ਨਾਨਕ ਵੱਲ ਨੂੰ ਧਾਈ ਕਰੀ ਆ ਰਹੇ ਲੋਕਾਂ ਦੀ ਅਗਵਾਈ ਕਰ ਰਹੇ ਹਨ ਪਰੰਤੂ ਗੁਰੂ ਜੀ ਦੀ ਸਚਾਈ ਦੇ ਸਨਮੁਖ ਸਭ ਲੋਕ ਨਿਰੁਤਰ ਖੜੇ ਦੇ ਖੜੇ ਰਹਿ ਜਾਂਦੇ ਹਨ।

ਇਸ ਬਾਰੇ ਜਨਮ ਸਾਖੀ ਦੇ ਸਫਾ ੩੨੭ ਤੇ ਇਉਂ ਲਿਖਿਆ ਹੈ 'ਤਬ ਲੋਕ ਧੂਆਂ ਦੇਖ ਕਰ ਸੋਟੇ ਲਕੜੀਆਂ ਹਥਿਆਰ ਪਕੜੇ ਦੌੜੇ ਆਇ ਆਖਣ ਲਗੇ ਤੁਮ ਕੌਣ ਹੋ ਜੀ, ਅਜ ਕੇ ਦਿਨ ਤੁਰਕ ਭੀ ਤ੍ਰਾਸ ਕਰਦੇ ਹੈਨ, ਤੁਮ ਤਾਂ ਹਿੰਦੂ ਸਾਧ ਨਜ਼ਰ ਆਉਂਦੇ ਹੋ ਜੀ, ਸਚ ਆਖੋ ਇਸ ਹਾਂਡੀ ਮੈਂ ਕਿਆ ਧਰਿਆ ਹੈ, ਤਾਂ ਗੁਰੂ ਜੀ ਕਿਹਾ ਭਾਈ ਸਾਨੂੰ ਭੁਖ ਲਗੀ ਹੈਸੀ ਤਾਂ ਹਾਂਡੀ ਧਰੀ ਹੈ, ਤੋ ਸੰਨਿਆਸੀਆਂ ਕਹਿਆ ਭਾਈ ਇਸ ਹਾਂਡੀ ਮੈਂ ਕਿਆ ਧਰਿਆ ਹੈ, ਤਾਂ ਗੁਰੂ ਜੀ ਕਹਿਆ ਭਾਈ ਮਾਸ ਹੈ ਤਾਂ ਸੰਨਿਆਸੀਆਂ ਕਹਿਆ ਭਾਈ ਉਧਰ ਸੂਰਜ ਗ੍ਰਹਿਣ ਲਗਾ ਹੈ ਇਧਰ ਤੂੰ ਮਾਸ ਰਿੰਨ ਕਰ ਖਾਂਦਾ ਹੈ ਤਾਂ ਸ੍ਰੀ ਬਾਬਾ ਜੀ ਕਹਿਆ ਭਾਈ ਗਿਆਨ ਮੋਂ ਬਾਤ ਕਰੋ........' ਆਦਿ

ਗੁਰੂ ਜੀ ਮਕੇ ਜਾਂਦੇ ਹਨ ਅਤੇ ਲੋਕਾਂ ਦੇ ਪ੍ਰਚੱਲਤ ਅਕੀਦੇ ਦੇ ਖਿਲਾਫ ਰਾਤ ਸਉਣ ਸਮੇਂ ਮਿਹਰਾਬ ਵੱਲ ਪੈਰ ਪਸਾਰ ਕੇ ਸੌਂ ਜਾਂਦੇ ਹਨ ਜੋ ਉਸ ਪਵਿਤਰ ਅਸਥਾਨ ਦਾ ਭਾਰਾ ਨਿਰਾਦਰ ਸਮਝਦੇ ਹੋਏ ਜੀਵਣ ਆਪ ਨੂੰ ਲੱਤ ਮਾਰਦਾ ਹੈ ਤੇ ਪੁਛਦਾ ਹੈ ਕਿ ਖੁਦਾ ਦੇ ਘਰ ਵੱਲ ਪੈਰ ਕਰਕੇ ਕਿਉਂ ਸੁਤਾ ਹੈਂ ? ਗੁਰੂ ਜੀ ਕਹਿੰਦੇ ਹਨ ਕਿ ਜਿਧਰ ਖੁਦਾ ਦਾ ਘਰ ਨਹੀਂ ਮੇਰੇ ਪੈਰ ਘਸੀਟ ਕੇ ਉਧਰ ਕਰ ਦਿਓ।

ਜਨਮ ਸਾਖੀ ਦੇ ਸਫਾ ੧੩੧ ਤੇ ਇਸ ਦਾ ਜ਼ਿਕਰ ਇਉਂ ਕੀਤਾ ਹੈ--

'.........ਕਲ ਜੋ ਨਵਾਂ ਹਾਜੀ ਦਰਵੇਸ਼ ਆਇਆ ਹੈ ਬੇਤਰਹ ਕਿਬਲੇ ਵੱਲ ਲੱਤਾਂ ਕਰ ਸੁਤਾ ਹੈ, ਤਾਂ ਜੀਵਨ ਮਨ ਗੁਸਾ ਖਾਧਾ ਜੋ ਇਹ ਮੋਮਨ ਹੈ ਕਿ ਮੁਨਾਫਕ ਹੈ ਜੋ ਖੁਦਾਇ ਦੇ ਘਰ ਵੱਲ ਪੈਰ ਕਰ ਸੁਤਾ ਹੈ, ਤਾ ਮੁਲਾਂ ਜੀਵਣ ਗੁਸਾ ਖਾਇ ਕਰ ਬਾਬੇ ਜੀ ਦੇ ਮਗਰ ਵਿਚ ਇਕ ਲਤ ਮਾਰੀ, ਆਖਣ ਲਗਾ, ਅਵੇ ਬੰਦੇ ਖੁਦਾਇ ਦੇ ਤੂੰ ਕੋਣ ਹੈਂ......... ਜੋ ਖੁਦਾਇ ਦੇ ਘਰ ਵਲ ਪੈਰ ਕਰ ਸੁਤਾ ਹੈਂ ? ਤਾਂ ਬਾਬੇ ਆਖਿਆ, ਜੀ ਭੁੱਲਾ ਜੀ, ਮੁਲਾਂ ਜੀ, ਜੀਵਨ ਜੀ, ਭੁਲੇ ਹਾਂ ਅਸੀਂ, ਤਾਂ ਤੁਸੀਂ ਅਸਾਡੇ ਪੈਰ ਸਿਧੇ ਚਾਇ ਕਰ ਤਾਂ ਮੁਲਾਂ ਜੀਵਨ ਬਾਬੇ ਦੀ ਲੱਤਾਂ ਪਕੜ ਕਰ ਫੇਰ ਦਿਤੀਆਂ ਤਾਂ ਨਾਲੇ ਮਕੇ ਦਾ ਮੁਖ ਫਿਰੇ.........

ਬਗਦਾਦ ਵਿਚ ਮਰਦਾਨੇ ਦਾ ਗਾਇਆ ਸ਼ਬਦ ਅਤੇ ਗੁਰੂ ਜੀ ਦੀ ਨਿਰਾਲੀ ਕਿਸਮ ਦੀ ਬਾਂਗ ਸੁਣਕੇ ਲੋਕ ਬੜੇ ਗੁਸੇ ਵਿਚ ਆਉਂਦੇ ਹਨ ਅਤੇ ਹਜ਼ਰਤ ਜੀ ਦੀ ਵਡੀ ਤੌਹੀਨ ਹੋਈ ਜਾਣਕੇ ਪੀਰ ਜੀ ਪਾਸੋਂ ਇਸ ਤਰ੍ਹਾਂ ਹਜ਼ਰਤ ਸਾਹਿਬ ਦੀ ਨਿਰਾਦਰੀ ਕਰਣ ਵਾਲੇ ਲਈ ਯੋਗ ਸਜ਼ਾ ਦਾ ਫਤਵਾ ਮੰਗਦੇ ਹਨ।

ਪੀਰ ਜੀ ਹੁਕਮ ਦੇਂਦੇ ਹਨ ਕਿ ਐਸੇ ਆਦਮੀ ਨੂੰ 'ਸੰਗ ਸਾਰ' ਅਥਵਾ ਪੱਥਰ ਮਾਰ ਕੇ ਮਾਰ ਦੇਣਾ ਚਾਹੀਦਾ ਹੈ। ਸਾਰਾ ਹਜੂਮ ਸਣੇ ਪੀਰ ਦੇ ਗੁਰੂ ਜੀ ਵੱਲ ਹਥਾਂ ਵਿਚ ਪਥਰ ਲਈ ਆਉਂਦੇ ਹਨ ਪਰੰਤੂ ਗੁਰੂ ਜੀ ਦੀ ਇਹ ਕਿਤਨੀ ਮਹਾਨ ਵਡਿਆਈ ਦੀ ਗੱਲ ਹੈ ਕਿ ਅਜਿਹੇ ਭਿਆਨਕ ਹਜੂਮ ਦੇ ਗੁਸੇ ਦੀ ਅੱਗ ਨੂੰ ਆਪ ਸੀਤਲਤਾ ਸ਼ਾਂਤੀ ਅਤੇ ਪਿਆਰ ਵਿਚ ਪਲਟ ਦੇਂਦੇ ਹਨ।

ਇਸ ਨੂੰ ਜਨਮ ਸਾਖੀ ਵਿਚ ਇਉਂ ਲਿਖਿਆ ਹੈ--

ਗੁਰੂ ਜੀ ਤੁਰੇ ਜਾਂਦੇ ਜਾਂਦੇ ਬਗਦਾਦ ਦੇ ਬਾਹਰ ਜਾਇ ਬੈਠੇ ਤੇ ਮਰਦਾਨਾ ਲਗਾ ਸ਼ਬਦ ਪੜਨੇ ਤਾਂ ਲੋਕਾਂ ਨੇ ਕਿਹਾ ਭਾਈ ਸਰੋਦ ਬੰਦ ਕਰ .........ਤਾਂ ਸ੍ਰੀ ਬਾਬੇ ਜੀ ਕਿਹਾ ਭਾਈ ਬਿਨਾਂ ਸਰੋਦ ਤੋਂ ਰੂਹ ਖੁਸ਼ ਨਹੀਂ

ਹੁੰਦਾ..........ਜੇਕਰ ਆਖੋ ਕਿ ਪੈਗੰਬਰ ਨੇ ਸਰੋਦ ਬੰਦ ਕੀਤੇ ਹਨ ਤਾਂ ਪੈਗੰਬਰ ਨੇ ਤਾਂ ਬਦ ਫੈਲੀ ਸਰੋਦ ਬੰਦ ਕੀਤਾ ਹੈ ਕੁਛ ਰਬ ਦੇ ਯਾਦ ਦਾ ਸਰੋਦ ਤਾਂ ਨਹੀਂ ਬੰਦ ਕੀਤਾ.........ਤਾਂ ਪੀਰਨੇ ਕਹਿਆ ਈਮਾਨ ਮਵੇ ਬਾਂਗ ਦੇਵੇ, ਕਿਸੇ ਖਾਨਦਾਨ ਦੇ ਹੋਵੇ, ਨਹੀਂ ਤਾਂ ਤੁਹਾਨੂੰ ਸੰਗ ਸਾਰ ਕਰ ਗੇ। ਜਦੋ ਪੀਰ ਨ ਇਹ ਬਾਤ ਕਹੀ ਤਾਂ ਸ੍ਰੀ ਗੁਰੂ ਜੀ ਉਚੀ ਸੁਰ ਨਾਲ ਬਾਂਗਾ ਦਿਤਾ। ਸ੍ਰੀ ਗੁਰਵਾਕ:

ਗੁਰਬੰਰ ਅਕਾਲ, ਸਤਿ ਸ੍ਰੀ ਅਕਾਲ, ਚਿਤ ਚਰਣ ਨਾਮ, ਘਰ ਘਰ ਪ੍ਰਨਾਮ, ਸਭ ਪਰ ਕਿਰਪਾਲ ਜੋ ਰਸ ਜ਼ਵਾਲ.........

ਜਗਤ ਦੀ ਉਤਪਤੀ ਸੰਭਾਲ ਅਤੇ ਲੈ ਬਾਰੇ ਭਾਰਤ ਦੇ ਪਰਚਲਤ ਵਿਸ਼ਵਾਸ ਕਿ ਬ੍ਰਹਮਾ ਵਿਸ਼ਨੂੰ ਤੇ ਮਹੇਸ਼ ਨਾਮੀ ਤ੍ਰੈ ਸ਼ਕਤੀਆਂ ਨੇ ਵਖ ਵਖ ਇਹ ਕੰਮ ਸੰਭਾਲੇ ਹੋਏ ਹਨ, ਨੂੰ ਗੁਰੂ ਜੀ ਇਹ ਕਹਿ ਕੇ ਠੁਕਰਾਉਂਦੇ ਹਨ ਕਿ ਅਜੇਹੀ ਕੋਈ ਸੁਤੰਤਰ ਸ਼ਕਤੀ ਨਹੀਂ, ਸ਼ਕਤੀ ਵਾਲਾ ਤਾਂ ਇਕ ਪਰਮਾਤਮਾ ਹੈ ਜਿਸ ਬਾਰੇ ਆਪ ਨੇ ਦੁਹਰਾ ਕੇ ਕਿਹਾ– 'ਸਾਹਿਬ ਮੇਰਾ ਏਕੋ ਹੈ, ਏਕੋ ਹੈ ਭਾਈ ਏਕੋ ਹੈ' ਇਹ ਜਿਹਨਾਂ ਨੂੰ ਤੁਸੀਂ ਸੁਤੰਤਰ ਸ਼ਕਤੀਆਂ ਮੰਨਦੇ ਹੋ ਇਹ ਤਾਂ ਉਸਦੀਆਂ ਵਖੋ ਵਖ ਪਰਕਾਰ ਦੀਆਂ ਸ਼ਕਤੀਆਂ ਹਨ।

'ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ'
(ਜਪੁਜੀ)

ਫਿਰ ਜਿਸ ਬ੍ਰਹਮਾ ਨੂੰ ਤੁਸੀਂ ਸੰਸਾਰ ਦੀ ਉਤਪਤੀ ਦਾ ਕਾਰਨ ਮੰਨਦੇ ਹੋ ਉਸ ਜਹੇ ਕਈ ਬ੍ਰਹਮੇ ਉਸ ਸਾਹਿਬ ਦੇ ਦਰ ਤੇ ਕਾਰ ਕਮਾਵਨ ਵਾਲੇ ਹਨ 'ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ' (ਜਪੁਜੀ) ਜੇ ਤੁਸੀਂ ਸੂਰਜ ਨੂੰ ਭਗਵਾਨ ਮੰਨਦੇ ਅਤੇ ਕੁਦਰਤ ਦੀਆਂ ਹੋਰ ਸ਼ਕਤੀਆਂ ਨੂੰ ਦੇਵਤੇ ਕਰਕੇ ਪੂਜਦੇ ਹੋ, ਇਹੋ ਜਿਹੇ ਸੂਰਜ ਚੰਦ ਇੰਦਰ ਤਾਂ ਅਨੇਕਾ ਹੀ ਉਸ ਦੇ ਉਤਪਤ ਕੀਤੇ ਹੋਏ ਹਨ 'ਕੇਤੇ ਇੰਦ ਚੰਦ ਸੂਰ ਕੇਤੇ' ਜਪੁਜੀ

ਤੁਸੀਂ ਕਿਸ ਕਿਸ ਨੂੰ ਭਗਵਾਨ ਜਾਂ ਦੇਵ ਮੰਨਕੇ ਪੂਜੋਗੇ।

ਇਸੇ ਪਰਕਾਰ ਭਾਰਤ ਵਾਸੀ ਦੂਸਰੀ ਜਾਤੀ ਮੁਸਲਮਾਨ ਜੋ ਇਕ ਅੱਲਾ ਨੂੰ ਵਹਿਦ ਲਾਸ਼ਰੀਕ ਤਾਂ ਮੰਨਦੇ ਸਨ ਪਰੰਤੂ ਹਜ਼ਰਤ ਮੁਹੰਮਦ ਨੂੰ ਉਸ ਅੱਲਾ ਦਾ ਵਾਹਿਦ ਰਸੂਲ ਜਾਣਕੇ ਉਸ ਦੇ ਸਿਜਦੇ ਅੰਦਰ ਬੈਠਦੇ ਸਨ ਉਨਾਂ ਦਾ ਇਹ ਭੀ ਭੁਲੇਖਾ ਦੂਰ ਕਰਣ ਅਤੇ ਹਿੰਦੂ ਮੁਸਲਮਾਨ ਸਭ ਨੂੰ ਉਸ ਇਕੋ ਇਕ ਸਾਹਿਬ ਦੀ ਵਡਿਆਈ ਦਰਸਾਉਣ ਲਈ ਕਹਿੰਦੇ ਹਨ-

'ਏਕੋ ਸਾਹਿਬ ਏਕ ਖੁਦਾਇ—ਖਾਲਕ ਸਚਾ ਬੇਪਰਵਾਹੇ
ਕਈ ਮਹੰਮਦ ਖੜੇ ਦਰਬਾਰ—ਪਾਰ ਨਾ ਪਾਵਹਿ ਬੇਸ਼ੁਮਾਰ
ਰਸੂਲ ਰਸਾਲ ਦੁਨੀਆਂ ਮਹਿ ਆਇਆ-
ਜਬ ਚਾਹਿਆ ਤਦ ਪਕੜ ਮੰਗਾਇਆ
ਇਉਂ ਸਹੀ ਕੀਆ ਹੈ ਨਾਨਕ ਬੰਦੇ--
ਪਾਕ ਖੁਦਾਇ ਔਰ ਸਭ ਗੰਦੇ।'

(ਵਡੀ ਜਨਮ ਸਾਖੀ ਸਫ਼ਾ ੪੦੨)

ਹਿੰਦੂ ਵਿਦਵਾਨਾਂ ਨੇ ਤਿੰਨ ਲੋਕ 'ਆਕਾਸ਼ ਮਾਤ ਤੇ ਪਤਾਲ' ਅਤੇ ਮੁਸਲਮਾਨ ਵਿਸ਼ਵਾਸ਼ ਅਨੁਸਾਰ ਚੌਦਾਂ ਤਬਕ ਸਤ ਅਕਾਸ਼ ਤੇ ਸਤ ਪਾਤਾਲ--ਮੰਨੇ ਹੋਏ ਸਨ ਪਰੰਤੂ ਗੁਰੂ ਜੀ ਨੇ 'ਪਾਤਾਲਾਂ ਪਤਾਲ ਲਖ ਆਗਾਸਾਂ ਆਗਾਸ,' (ਜਪਜੀ) ਦਾ ਮਹਾਨ ਇਨਕਲਾਬੀ ਵਿਸ਼ਵਾਸ਼ ਸੰਸਾਰ ਦੇ ਸਾਹਮਣੇ ਰਖਿਆ ਅਤੇ 'ਧਰਤੀ ਹੋਰੁ ਪਰੈ ਹੋਰੁ ਹੋਰੁ' ਦਸਕੇ ਹਿੰਦੂਆਂ ਦਾ ਧਰਤੀ ਹੇਠ ਧੌਲ ਦੇ ਖੜੇ ਹੋਣ ਦੇ ਪਰਚਲਤ ਵਿਸ਼ਵਾਸ਼ ਦੀ 'ਧੌਲ ਧਰਮ ਦਇਆ ਕਾ ਪੂਤ- ਸੰਤੋਖ ਥਾਪਿ ਰਖਿਆ ਜਿਨਿ ਸੂਤਿ' (ਜਪਜੀ) ਦਸਕੇ ਵਿਗਿਆਨਕ ਵਿਆਖਿਆ ਕੀਤੀ।

ਕਰਮ ਕਾਂਡੀ ਅਤੇ ਸ਼ਰਈ ਲੋਕਾ ਨੂੰ ਠੀਕ ਅਗਵਾਈ ਦੇਣ ਲਈ, ਅਤੇ ਧਰਮ ਤੇ ਮਜ਼ਹਬ ਦੀ ਗਲਤ ਵਰਤੋਂ ਕਰਣ ਅਤੇ ਧਰਮ ਦੇ ਨਾਂਮ ਤੇ ਅਧਰਮ ਕਮਾਉਣ ਵਾਲੇ ਲੋਕਾਂ ਪ੍ਰਤੀ ਉਚਾਰੇ ਕਰੜੇ ਪਰ ਖਰੇ ਖਰੇ ਬਚਨ ਗੁਰੂ ਜੀ ਦੇ ਡੂੰਘੇ ਕ੍ਰਾਂਤੀ ਕਾਰ ਸੁਭਾਉ ਦੇ ਸੂਚਕ ਹਨ। ਆਪ

ਦੇ ਕਥੇ ਅਜੇਹੇ ਸਾਰੇ ਵਿਚਾਰ ਜਿਨ੍ਹਾਂ ਰਾਹੀਂ ਆਪ ਸੂਤਕ ਪਾਤਕ, ਗਊ ਬ੍ਰਹਿਮਣ ਤੇ ਪਿੱਤਰ ਪੂਜਾ, ਜਨੇਊ ਵਿਆਹ ਨਿਕਾਹ, ਸੁਨੱਤ ਰੋਜ਼ੇ ਨਿਮਾਜ਼ ਹਜ ਤੀਰਥ ਯਾਤਰਾ ਅਤੇ ਅਠ ਸਠ ਤੇ ਪ੍ਰਿਆਗ ਇਸ਼ ਾਨ ਦੀ ਅਸਲੀਅਤ ਨੂੰ ਨੰਗਾ ਕਰਦੇ ਅਤੇ ਵੇਦ ਪਾਠਾਂ ਤੇ ਕੁਰਾਨ ਹਦੀਸ ਦੀ ਗ਼ਲਤ ਤੇ ਨਾਜ਼ਾਇਜ਼ ਵਰਤੋਂ ਬਾਰੇ ਗਹਿਰੀ ਪੜਚੋਲ ਕਰਦੇ ਹਨ ਵਿਸ਼ੇਸ਼ ਤੌਰ ਪ੍ਰਭਾਵ ਪੂਰਤ ਹਨ। ਆਪ ਨੇ ਵੇਖਿਆ ਕਿ ਭਾਵੇਂ ਮੰਦਰਾਂ ਅਤੇ ਮਸਜਦਾਂ ਅੰਦਰ ਲੋਕਾਂ ਦੀ ਆਵਾਜਾਈ ਘਟ ਨਹੀਂ ਅਤੇ ਨ ਮੰਤਰ ਪਾਠਾਂ ਨਿਮਾਜ਼ਾਂ ਤੇ ਸਿਜਦਿਆਂ ਵਿਚ ਹੀ ਕੋਈ ਕਸਰ ਹੈ ਪ੍ਰੰਤੂ ਨਿਤਾਪ੍ਰਤ ਦੇ ਅਮਲੀ ਜੀਵਨ ਅੰਦਰ ਪਾਠਾਂ ਤੇ ਸਿਜਦਿਆਂ ਦਾ ਕੋਈ ਅਸਰ ਨਹੀਂ ਅਥਵਾ ਦੀਨ ਧਰਮ ਦੀ ਜਗਾ ਮਸਜਦ ਦੀ ਮਿਹਰਾਬ ਅਤੇ ਦੇਵਲ ਦੀ ਦਲ੍ਹੀਜ ਦੇ ਅੰਦਰ ਸੀ; ਮੰਦਰੋਂ ਮਸਜਦੋਂ ਬਾਹਰ ਨਿਤ ਦਾ ਵਿਹਾਰ ਕਾਰ ਧਰਮ ਜਾ ਆਚਾਰ ਭਾਵਨਾਂ ਤੋਂ ਸਖਣਾ ਹੋ ਚੁਕਾ ਸੀ। ਵਡੇ ਵੇਦ ਪਾਠੀ ਜਾਂ ਸ਼ਰਈ ਤੇ ਨਿਮਾਜ਼ੀ ਤਥਾ ਤੀਰਥ ਯਾਤਰੀ ਜਾਂ ਹਾਜੀ ਲੋਕ ਇਹ ਦ੍ਰਿੜ ਕੀਤੇ ਹੋਏ ਸਨ ਕਿ ਨਿਤਾਪ੍ਰਤ ਦੇ ਜੀਵਨ ਵਿਚ ਕਮਾਏ ਕੁਕਰਮ ਤੇ ਠਗੀਆਂ ਨਿਮਾਜ਼ਾਂ ਅਤੇ ਪਾਠਾਂ ਨਾਲ ਧੋਤੇ ਜਾਂਦੇ ਹਨ ਅਤੇ ਆਦਮੀ ਮਾੜੇ ਕੰਮ ਕਰਦਾ ਹੋਇਆ ਤੀਰਥ ਨਹਾ ਕੇ ਜਾ ਮਕੇ ਹੱਜ ਕਰਕੇ ਆਪਨੇ ਕੀਤੇ ਗੁਨਾਹਾਂ ਦੀ ਮੈਲ ਅਪਨੇ ਮਨ ਤੋਂ ਲਾਹ ਸਕਦਾ ਹੈ। ਅਜੇਹੇ ਭੁਲੇਖੇ ਵਿਚ ਪਏ ਸਮਾਜ ਅੰਦਰ ਕਿਸੇ ਤਬਦੀਲੀ ਦਾ ਲਿਆਉਣਾ ਆਪ ਦੀ ਜ਼ਬਰਦਸਤ ਕ੍ਰਾਂਤੀਕਾਰ ਸ਼ਖਸੀਅਤ ਦਾ ਵਡਾ ਸਬੂਤ ਹੈ। ਗੁਰੂ ਜੀ ਨੇ ਐਸੇ ਅੰਦੋਲਨ ਦੀ ਨੀਂਹ ਵਡੀ ਮਜ਼ਬੂਤੀ ਨਾਲ ਧਰੀ। ਆਪ ਨੇ ਜਾਂਚ ਲਿਆ ਹੋਵੇਗਾ ਕਿ ਕੋਈ ਕ੍ਰਾਂਤੀਕਾਰ ਅੰਦੋਲਨ ਨਿਜੀ ਤੌਰ ਉਸ ਦੇ ਵਿਚ ਵੜੇ ਬਿਨਾ ਨਹੀਂ ਚਲ ਸਕਦਾ ਇਸ ਲਈ ਜਿਸ ਸਮਾਜ ਵਿਚ ਆਪ ਇਹ ਇਨਕਲਾਬ ਲਿਆਉਣੇ ਚਾਹੁੰਦੇ ਸਨ ਆਪ ਉਸ ਦੇ ਅਤੀ ਘਮਸਾਨ ਅੰਦਰ ਨਿਧੜਕ ਹੋ ਕੇ ਦਾਖਲ ਹੋਏ, ਸਮਾਜ ਦੇ ਹਰ ਦੁਖ ਸੁਖ ਨੂੰ ਅਪਨਾਇਆ, ਸਮਾਜ ਦੀ ਰਹਿਣੀ ਬਹਿਣੀ, ਰਸਮਾਂ ਰੀਤਾਂ, ਮੇਲਿਆਂ

ਤਿਉਹਾਰਾਂ, ਥਾਂ ਥਾਂ ਦੀ ਬੋਲੀ ਤੇ ਭਾਸ਼ਾ ਅਤੇ ਸਮਾਜ ਦੇ ਮਜ਼ਹਬੀ ਅਦਾਰਿਆਂ ਮਜਲਸਾਂ ਤੇ ਗੋਸ਼ਟੀਆਂ ਨੂੰ ਅਪਨਾਇਆ। ਨਿਰਾ ਸਾਧੂਆਂ, ਸੰਤਾਂ, ਪੀਰਾਂ, ਫਕੀਰਾਂ ਜਾਂ ਸਿੱਧਾਂ ਜੋਗੀਆਂ ਪਾਸ ਹੀ ਨਹੀਂ ਗਏ ਬਲਕਿ ਚੋਰਾਂ ਡਾਕੂਆਂ ਠਗਾਂ ਬਦਮਾਸ਼ਾਂ, ਰਾਜ ਤੇ ਜ਼ਾਤ ਅਭਮਾਨੀਆਂ, ਵੈਸ਼ਨਵਾਂ, ਨੀਚ ਤੇ ਉਚ ਜ਼ਾਤੀਆਂ, ਜਾਬਰਾਂ, ਨਵਾਬਾਂ ਬਦਸ਼ਾਹਾਂ ਨਾਲ ਸਿਧੀ ਟਕਰ ਲੈਣ ਤੋਂ ਭੀ ਸੰਕੋਚ ਨਹੀਂ ਕੀਤ। ਇਨਾਂ ਸਾਰੇ ਮੇਲ ਮਲਾਕਾਤਾਂ ਬੈਠਕਾਂ ਤੇ ਮਿਲਾਉਣੀਆਂ ਅੰਦਰ ਸਭ ਤੋਂ ਬਹੁਤਾ ਪ੍ਰਭਾਵ ਗੁਰੂ ਜੀ ਦੇ ਨਿਜੀ ਜੀਵਣ ਸੰਸਕਾਰਾਂ, ਆਪ ਦੇ ਅਤਿ ਮਿਠੇ ਸਿਮਰਨ ਤੇ ਕੋਮਲ ਬਚਨਾਂ ਅਤੇ ਹਰ ਕਿਸੇ ਨਾਲ ਪਿਆਰ ਭਰੇ ਅਤੇ ਸਰੋਤੇ ਦੇ ਅੰਦਰ ਧਸ ਜਾਣ ਵਾਲੇ ਭਾਵ ਪੂਰਤ ਸ਼ਬਦਾਂ ਦੀ ਵਰਤੋਂ ਦਾ ਹੁੰਦਾ ਸੀ। ਆਪ ਦ ਬੋਲ ਹਰ ਕਿਸੇ ਨਾਲ ਭਾਵੇਂ ਉਹ ਵੈਰ ਭਾਵਨਾ ਲੈ ਕੇ ਆਇਆ ਜਾਂ ਕਿਸੇ ਹੋਰ ਭਾਵਨਾ ਨਾਲ, ਇਤਨੇ ਰਸ ਮਈ ਤੇ ਪ੍ਰਭਾਵ ਪੂਰਤ ਹੁੰਦੇ ਕਿ ਭਿਆਣਕ ਤੋਂ ਭਿਆਣਕ ਦਸ਼ਾ ਭੀ ਸੁਭਾਵਕ ਬਲਕਿ ਸਨੇਹ ਭਰਪੂਰ ਸੂਰਤ ਅਖਤਿਆਰ ਕਰ ਲੈਂਦੀ। ਉਪਰ ਲਿਖੀਆਂ ਹਰਦੁਆਰ ਕੁਰਖੇਤਰ, ਮੱਕੇ ਅਤੇ ਬਗਦਾਦ ਦੀਆਂ ਸਾਰੀਆਂ ਘਟਨਾਵਾਂ ਅਤੇ ਜਗਨਨਾਥ ਪੁਰੀ ਤੇ ਸੁਲਤਾਨਪੁਰ ਆਦਿ ਦੇ ਵਾਕਿਆਤ ਗੁਰੂ ਜੀ ਦੀ ਇਸ ਉਚਤਮ ਵਡਿਆਈ ਦੀਆਂ ਸਾਖੀ ਹਨ। ਪਰੰਤੂ ਆਪ ਦੇ ਬਚਨਾਂ ਦੀ ਮਿਠਾਸ ਤੇ ਆਪ ਦੀ ਸੁਹਿਰਦਤਾ ਕਿਸੇ ਕੀਮਤ ਤੇ ਆਪ ਦੇ ਇਨਕਲਾਬੀ ਖਿਆਲਾਂ ਦੀ ਸਚਾਈ ਅਤੇ ਮਹੱਤਤਾ ਵਿਚ ਫਰਕ ਨ ਆਉਣ ਦੇਂਦੇ ਅਥਵਾ ਆਪ ਦੀਆਂ ਸਚੀਆਂ ਅਤੇ ਖਰੀਆਂ ਖਰੀਆਂ ਗੱਲਾਂ ਭੀ ਸੁਨਣ ਵਾਲਿਆਂ ਨੂੰ ਪਿਆਰੀਆ ਲਗਦੀਆਂ ਅਤੇ ਉਨਾਂ ਦੇ ਮਨਾਂ ਅੰਦਰ ਗੁਰੂ ਜੀ ਲਈ ਪੂਰਨ ਸਤਕਾਰ ਤੇ ਆਦਰ ਪੈਦਾ ਕਰ ਦੇਂਦੀਆਂ। ਇਹੋ ਆਪ ਦੇ ਹਥ ਵਿਚ ਸਭ ਤੋਂ ਵਡੀ ਕਰਾਮਾਤ ਸੀ ਜਿਸ ਦੇ ਬਲ ਸਦਕਾ ਗੁਰੂ ਜੀ ਨੇ :—

'ਉਗਵਣ ਤੇ ਆਥਵਨ ਨਉ ਖੰਡ ਪ੍ਰਿਥਵੀ ਸਭ ਝੁਕਾਈ' ।

(ਭਾਈ ਗੁਰਦਾਸ)

ਗੁਰੂ ਜੀ ਦੀ ਸਿਧਾਂ ਨਾਲ ਹੋਈ ਗਲ ਬਾਤ ਦੇ ਹਵਾਲੇ ਭਾਈ ਗੁਰਦਾਸ ਜੀ ਆਪਣੀ ਪਹਿਲੀ ਵਾਰ ਦੀ ੪੩ ਵੀਂ ਪਉੜੀ ਵਿਚ ਲਿਖਦੇ ਹਨ :

'ਬਾਬਾ ਬੋਲੇ ਨਾਥ ਜੀ ਸ਼ਬਦ ਸੁਨਹੁ ਸਚ ਮੁਖਹੁ ਅਲਾਈ
ਬਾਝਹੁ ਸਚੇ ਨਾਮ ਦੇ ਹੋਰ ਕਰਾਮਾਤ ਅਸਾਥੇ ਨਾਹੀ'

ਭਾਈ ਗੁਰਦਾਸ ਜੀ ਗੁਰੂ ਨਾਨਕ ਦੇਵ ਜੀ ਦੀ ਇਸ ਵਡਿਆਈ ਨੂੰ ਕਰਤਾ ਪੁਰਖ ਵਾਹਿਗੁਰੂ ਦੀ ਆਪ ਉਪਰ ਉਚੇਚੀ ਬਖਸ਼ਸ਼ ਸਮਝਦੇ ਹੋਏ ਇਸ ਦਾ ਜ਼ਿਕਰ ਇਉਂ ਕਰਦੇ ਹਨ :

'ਪਹਿਲਾਂ ਬਾਬੇ ਪਾਇਆ' ਬਖਸ਼ ਦਰ ਪਿਛੋਂ ਦੇ ਫਿਰ ਘਾਲ ਕਮਾਈ
ਰੇਤ ਅਕ ਅਹਾਰ ਕਰ ਰੋੜਾਂ ਕੀ ਗੁਰ ਕਰੀ ਵਛਾਈ
ਭਾਰੀ ਕਰੀ ਤਪੱਸਿਆ ਬਡੇ ਭਾਗ ਹਰਿ ਸਯੋਂ ਬਣ ਆਈ
ਬਾਬਾ ਪੈਧਾ ਸਚ ਖੰਡ ਨਉ ਨਿਧਿ ਨਾਮ ਗਰੀਬੀ ਪਾਈ ।

(ਵਾਰ ੧, ਪਉੜੀ ੨੪)

ਇਸੇ ਲਈ ਗੁਰੂ ਅਮਰਦਾਸ ਜੀ ਨੇ ਫਰਮਾਇਆ ਹੈ :

'ਸਾ ਸਿਧਿ ਸਾ ਕਰਮਾਤ ਹੈ ਅਚਿੰਤ ਕਰੇ ਜਿਸ ਦਾਤ'

(ਵਾਰ ਸੋਰਠ ਮ: ੩

ਗੁਰੂ ਨਾਨਕ ਦੀ ਜਿਸ ਨਿੰਮਰਤਾ (ਗਰੀਬੀ) ਦਾ ਵਰਨਣ ਭਾਈ ਗੁਰਦਾਸ ਜੀ ਨੇ ਉਪਰ ਦਿਤੀਆਂ ਤੁਕਾਂ ਅੰਦਰ ਵਿਸ਼ੇਸ਼ ਕਰਕੇ ਕੀਤਾ ਹੈ ਉਸ ਦੇ ਬਹੁਤ ਵਡੇ ਧਾਰਨੀ ਹੁੰਦੇ ਹੋਏ ਭੀ ਗੁਰੂ ਜੀ ਇਕ ਵਡੇ ਕ੍ਰਾਂਤੀਕਾਰ ਅੰਦੋਲਨ ਦੇ ਬਾਨੀ ਸਨ । ਪਰਗਟ ਰੂਪ ਵਿਚ ਇਨਕਲਾਬ ਅਤੇ ਨਿੰਮਰਤ (ਗਰੀਬੀ) ਸੁਭਾਵ ਦੇ ਵਿਰਧ ਵਾਲ ਅੰਸ਼ ਦਿਖਾਈ ਦੇਂਦੇ ਹਨ ਅਤੇ ਇਨਾਂ ਦੋਹਾਂ ਗੁਣਾਂ ਦਾ ਇਕ ਵਿਅਕਤੀ ਅੰਦਰ ਭਰਪੂਰ ਹੋਣਾ ਅਸਚਰਜ ਗੱਲ ਲਗਦੀ ਹੈ ਪਰੰਤੂ ਇਹੋ ਅਸਚਰਜਤਾ ਗੁਰੂ ਨਾਨਕਜੀ ਦੀ ਮਹਾਨ ਵਡਿਆਈ ਹੈ। ਗੁਰੂ ਜੀ ਦੇ ਕ੍ਰਾਂਤੀਕਾਰ ਕੰਮ ਪਰੰਤੂ ਅਤ ਮਿਠੇ ਤੇ ਸਨਿਮਰ ਸੁਭਾਉ ਦੀਆਂ ਅਸੀਂ ਕਈ ਮਿਸਾਲਾਂ ਉਪਰ ਵੇਖ ਚੁਕੇ ਹਾਂ ਪਰੰਤੂ ਆਪ ਦੇ ਕੁਝ ਕੁ ਬਚਨਾਂ ਦੇ ਹਵਾਲੇ ਇਨਾਂ ਨੂੰ ਹੋਰ ਵਧਰੇ ਸਪਸ਼ਟ ਕਰਨਗੇ ।

ਬ੍ਰਾਹਮਣ, ਜਿਸ ਨੂੰ ਸਮੇਂ ਦਾ ਹਿੰਦੂ ਸਮਾਜ ਦੇਵ ਸਮਾਨ ਪੂਜਦਾ ਸੀ, ਬਾਰੇ ਗੁਰੂ ਜੀ ਕਿਤਨਾ ਸਪਸ਼ਟ ਕਹਿੰਦੇ ਹਨ :--

'ਪੜਿ ਪੁਸਤਕ ਸੰਧਿਆ ਬਾਦੰ-ਸਿਲ ਪੂਜਸਿ ਬਗੁਲ ਸਮਾਧੰ
ਮੁਖਿ ਝੂਠ ਬਿਭੂਖਣ ਸਾਰੰ--ਤ੍ਰੈਪਾਲ ਤਿਹਾਲ ਬਿਚਾਰੰ
ਗਲਿ ਮਾਲਾ ਤਿਲਕੁ ਲਿਲਾਟੰ-- ਦੁਇ ਧੋਤੀ ਬਸਤ੍ਰ ਕਪਾਟੰ'

ਅਤੇ (ਵਾਰ ਆਸਾ ਮ: ੧)

'ਮਾਣਸ ਖਾਣੇ ਕਰਹਿ ਨਿਵਾਜ-ਛੁਰੀ ਵਗਾਇਨਿ ਤਿਨ ਗਲਿ ਤਾਗ
ਤਿਨ ਘਰਿ ਬ੍ਰਾਹਮਣ ਪੂਰਹਿ ਨਾਦ-ਉਨਾ ਭਿ ਆਵਹਿ ਓਈ ਸਾਦ
ਕੂੜੀ ਰਾਸਿ ਕੂੜਾ ਵਾਪਾਰੁ-ਕੂੜ ਬੋਲ ਕਰਹਿ ਆਹਾਰੁ
ਸਰਮ ਧਰਮ ਕਾ ਡੇਰਾ ਦੂਰਿ- ਨਾਨਕ ਕੂੜੁ ਰਹਿਆ ਭਰਪੂਰਿ
ਮਥੈ ਟਿਕਾ ਤੇੜਿ ਧੋਤੀ ਕਖਾਈ- ਹਥ ਛੁਰ ਜਗਤ ਕਾਸਾਈ'

ਵਾਰ ਆਸਾ ਮ: ੧)

ਸਮੇਂ ਦੀ ਹਕੂਮਤ ਦਾ ਕੋਝਾ ਨਕਸ਼ਾ ਖਿਚਦੇ ਹੋਏ ਮੁਰਦਾ ਹੋ ਚੁਕੀ ਲੋਕ ਰਾਏ ਨੂੰ ਮੁੜ ਸੁਰਜੀਤ ਕਰਨ ਦੇ ਯਤਨ ਵਿਚ ਆਪ ਦਸਦੇ ਹਨ ਕਿ ਹਾਕਮ ਗਰੀਬ ਮਾਰ ਕਰਨ ਵਾਲੇ ਸ਼ੀਂਹ ਦੀ ਨਿਆਈਂ ਅਤੇ ਉਨ੍ਹਾਂ ਦੇ ਮੁਸਾਹਿਬ ਕੁਤਿਆਂ ਦੀ ਨਿਆਈਂ ਹਨ। ਉਨਾਂ ਦਾ ਰਿਆਇਆ ਨਾਲ ਵਤੀਰਾ ਵੇਖ ਕੇ ਛੋਟੇ ਕਰਮਚਾਰੀ ਨਹੁੰਦਰਾਂ ਮਾਰ ੨ ਕੇ ਗਰੀਬਾਂ ਨੂੰ ਫੱਟੜ ਕਰਦੇ ਅਤੇ ਕੁਤਿਆਂ ਰੂਪੀ ਮੁਸਾਹਿਬਾਂ ਨਾਲ ਮਿਲ ਕੇ ਰਿਆਇਆ ਦਾ ਲਹੂ ਪੀਂਦੇ ਹਨ ਅਥਵਾ ਵਡੇ ਹਾਕਮਾਂ ਦਾ ਭਰਿਸ਼ਟਾਚਾਰੀ ਵਤੀਰਾ ਛੋਟੇ ਕਰਮਚਾਰੀਆਂ ਨੂੰ ਸ਼ਹਿ ਦੇ ਕੇ ਉਨ੍ਹਾਂ ਦੀ ਰਾਹੀਂ ਗਰੀਬ ਜਨਤਾ ਦੀ ਰਤੂ ਨਹਾ ਰਿਹਾ ਹੈ।

'ਰਾਜੇ ਸੀਹ ਮੁਕਦਮ ਕੁਤੇ-ਜਾਇ ਜਗਾਇਨਿ ਬੈਠੇ ਸੁਤੇ
ਚਾਕਰ ਨਹਦਾ ਪਾਇਨਿ ਘਾਉ- ਰਤੁ ਪਿਤੁ ਕੁਤਿਹੋ ਚਟਿ ਜਾਹੁ'

ਅਤੇ (ਵਾਰ ਮਲਾਰ ਮ: ੧)

'ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ'

(ਵਾਰ ਮਾਝ ਮਃ ੧)

ਆਮ ਲੋਕਾਂ ਨੂੰ ਲੋਭ ਤੇ ਪਾਪ ਨੇ ਅੰਨ੍ਹਿਆਂ ਕੀਤਾ ਹੋਇਆ ਹੈ ਹਰ ਗੱਲ ਵਿਚ ਕੂੜ ਪ੍ਰਧਾਨ ਹੈ। ਕਾਮ ਤੇ ਕ੍ਰੋਧ ਦੇ ਵਸ ਹੋਏ ਜ਼ੋਰ ਵਾਲੇ ਮਨੁਖ ਗਰੀਬਾਂ ਨਾਲ ਧੱਕਾ ਤੇ ਜ਼ੁਲਮ ਕਰਦੇ ਹਨ ਪਰ ਉਹ ਅਣਖ ਹੀਨ ਭੋਲੇ ਗਰੀਬ ਜ਼ਾਲਮਾਂ ਦੀਆਂ ਖੋਟੀਆਂ ਨੀਯਤਾਂ ਤੋਂ ਅਣਜਾਣੂ ਮੁੜ ਉਨ੍ਹਾਂ ਦਾ ਪਾਣੀ ਭਰਦੇ ਹਨ। ਅਜੇਹੇ ਖਿਆਲ ਹੇਠਲੇ ਪੱਧਰ ਦੇ ਲੋਕਾਂ ਨੂੰ ਦੇ ਕੇ ਸਰਮਾਏਦਾਰੀ ਦਾ ਜੂਲਾ ਲਾਹ ਸੁਟਣ ਦੀ ਪਰੇਰਨਾ ਕਿਤਨੇ ਸੁੰਦਰ ਸ਼ਬਦਾਂ ਵਿਚ ਦਿਤੀ ਹੈ :–

'ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ
ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ'

(ਵਾਰ ਆਸਾ ਮਃ ੧)

ਫਿਰ ਮਜ਼ਲੂਮ ਹਿੰਦੂ ਰਿਆਇਆ ਅੰਦਰ ਜ਼ਾਲਮ ਪਠਾਨ ਹਕੂਮਤ ਦੇ ਵਿਰੁਧ ਸਾਹਸ ਭਰਣ ਲਈ ਉਹਨਾਂ ਦੀ ਅਣਖ ਨੂੰ ਕਿਸ ਤਰ੍ਹਾਂ ਟੁੰਬਿਆ ਹੈ :–

'ਆਦਿ ਪੁਰਖ ਕਉ ਅਲਹੁ ਕਹੀਐ ਸੇਖਾ ਆਈ ਵਾਰੀ
ਦੇਵਲ ਦੇਵਤਿਆਂ ਕਰੁ ਲਾਗਾ ਐਸੀ ਕੀਰਤਿ ਚਾਲੀ
ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ
ਘਰਿ ਘਰਿ ਮੀਆਂ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ'

(ਬਸੰਤ ਮਃ ੧)

ਅਤੇ

'ਕਲਿ ਪਰਵਾਣੁ ਕਤੇਬ ਕੁਰਾਣੁ, ਪੋਥੀ ਪੰਡਿਤ ਰਹੇ ਪੁਰਾਣ
ਨਾਨਕ ਨਾਉ ਭਇਆ ਰਹਮਾਣੁ, ਕਰਿ ਕਰਤਾ ਤੂ ਏਕੋ ਜਾਣੁ'

(ਰਾਮਕਲੀ ਮਃ ੧)

'ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ'

(ਰਾਮਕਲੀ ਮਃ ੧)

ਗੁਰੂ ਨਾਨਕ ਦੇਵ ਜੀ ਦਾ ਉਕਤ ਜੁਗ ਪਲਟਾਊ ਅੰਦੋਲਨ ਪੂਰਨ ਰੂਪ ਵਿਚ ਭਾਵੇਂ ਆਪ ਤੋਂ ਦੋ ਸਦੀਆਂ ਪਿਛੋਂ ਅਗਮੜੇ ਮਰਦ ਗੁਰੂ ਗੋਬਿੰਦ ਸਿੰਘ ਦੇ ਸਮੇਂ ਫਲੀਭੂਤ ਹੋਇਆ (ਜਿਸ ਦਾ ਵਿਸਥਾਰਕ ਵਰਨਣ ਅਸੀਂ ਇਸ ਤੋਂ ਅਗਲੇ ਅੰਕ 'ਅਗਮੜਾ ਮਰਦ' ਵਿਚ ਕਰਾਂਗੇ) ਪਰੰਤੂ ਇਸ ਦੀ ਨੀਂਹ ਗੁਰੂ ਨਾਨਕ ਦੀ ਕ੍ਰਾਂਤੀਕਾਰ ਸ਼ਖਸੀਅਤ ਵਲੋਂ ਪੰਦਰਵੀਂ ਸਦੀ ਈਸਵੀ ਵਿਚ ਰਖੀ ਜਾ ਚੁਕੀ ਸੀ। ਜਿਸ ਸਾਮਰਾਜ ਅਤੇ ਸਰਮਾਏਦਾਰੀ ਵਿਰੁਧ ਯੂਰਪ ਨੇ ਅਠਾਰਵੀਂ ਸਦੀ ਵਿਚ ਲਿਬਰਟੀ ਤੇ ਈਕੁਐਲਿਟੀ (ਆਜ਼ਾਦੀ ਤੇ ਸਮਾਨਤਾ) ਦਾ ਝੰਡਾ ਉਚਾ ਕੀਤਾ ਅਤੇ ਜਿਸਨੂੰ ਵੀਹਵੀਂ ਸਦੀ ਦੇ ਅਰੰਭ ਵਿਚ ਰੂਸ ਨੇ ਅਤੇ ਮਧ ਵਿਚ ਚੀਨ ਨੇ ਮਜ਼ਦੂਰ ਤੇ ਕਿਸਾਨ ਦੇ ਪਖ ਪੂਰਦੇ ਹੋਏ ਕਮਯੂਨਿਜ਼ਮ ਦਾ ਨਾਮ ਦਿਤਾ, ਉਹੋ ਅੰਦੋਲਨ ਭਾਰਤ ਅੰਦਰ ਪੰਦ੍ਰਵੀਂ ਸਦੀ ਵਿਚ ਗੁਰੂ ਨਾਨਕ ਨੇ ਇਨਾਂ ਸ਼ਬਦਾਂ ਨਾਲ ਅਰੰਭ ਕੀਤਾ ਸੀ :

'ਨੀਚਾਂ ਅੰਦਰ ਨੀਚ ਜਾਤ ਨੀਚੀ ਹੂ ਅਤਿ ਨੀਚ
ਨਾਨਕ ਤਿਨ ਕੈ ਸੰਗ ਸਾਥ ਵੜਿਆਂ ਸੋ ਕਿਆ ਰੀਸ'

(ਸ੍ਰੀ ਰਾਗ ਮਃ ੧)

ਅਤੇ ਇਹ ਕਹਿੰਦੇ ਹੋਏ ਹਥੀਂ ਕਿਰਤ ਕਰਨ ਵਾਲੇ ਲਾਲੋ ਤਰਖਾਣ ਦੀ ਸੁਕੀ ਕੋਧਰੇ ਦੀ ਰੋਟੀ ਨੂੰ ਸਰਮਾਏਦਾਰੀ ਦੇ ਕੜਾਹ ਤੇ ਪੂੜਿਆਂ ਉਪਰ ਤਰਜੀਹ ਦਿਤੀ ਸੀ। ਗੁਰੂ ਨਾਨਕ ਦੇ ਇਸ ਅੰਦੋਲਨ ਅਤੇ ਅਜ ਦੇ ਕਿਸਾਨ ਮਜ਼ਦੂਰ ਪੱਖੀ ਕਮਯੂਨਿਜ਼ਮ ਵਿਚ ਫਰਕ ਕੇਵਲ ਇਤਨਾ ਸੀ ਕਿ ਜਿਥੇ ਅਜ ਦਾ ਕਮਯੂਨਿਸਟ ਵਿਰੋਧੀ ਹੋਂਦ ਨੂੰ ਮਲੀਆ ਮੇਟ ਕਰਕੇ ਉਸ ਦੀ ਕਤਲਗਾਹ ਉਤੇ ਉਸੇ ਦੀਆ ਹਡੀਆਂ ਤੇ ਮਿਝ ਦੇ ਮਸਾਲੇ ਨਾਲ ਭਰੀ ਨੀਂਹ ਉਪਰ ਕਮਿਯੂਨਿਜਮ ਦੀ ਉਸਾਰੀ ਕਰਦਾ ਹੈ, ਉਥੇ ਗੁਰੂ ਨਾਨਕ ਦਾ ਕ੍ਰਾਂਤੀਕਾਰ ਅੰਦੋਲਨ ਆਪਣੀ ਪਿਆਰ ਭਾਵਨਾ ਅਤੇ ਵਿਚਾਰ ਦੇ ਪ੍ਰਭਾਵ ਸਦਕਾ ਸਰਮਾਏਦਾਰੀ ਨੂੰ ਸੇਵਾ ਤੇ ਸਾਂਝੀਵਾਲਤਾ

ਵਿਚ ਪਲਟਦਾ ਅਤੇ ਉਸ ਨੂੰ 'ਏਕ ਪਿਤਾ ਏਕਸ ਕੇ ਹਮ ਬਾਰਕ' ਦੀ ਸਦ ਭਾਵਨਾ ਦੇਂਦਾ ਹੈ। ਇਸ ਦੀਆਂ ਮਿਸਾਲਾਂ ਇਤਿਹਾਸ ਦੇ ਪਤਰਿਆਂ ਤੇ ਭੂਮੀਆ ਚੋਰ, ਸੱਜਣ ਠਗ, ਹਮਜ਼ਾ ਗੌਂਸ ਪੀਰ, ਰਾਜਾ ਸ਼ਿਵਨਾਭ ਅਤੇ ਮਲਕ ਭਾਗੋ ਦੇ ਬਿਰਤਾਂਤਾਂ ਅੰਦਰ ਸਪਸ਼ਟ ਹਨ। ਇਤਨਾ ਹੀ ਨਹੀਂ ਬਲਕਿ ਜਿਥੇ ਕਮਯੂਨਿਜ਼ਮ ਦਾ ਨਿਸ਼ਾਨਾ ਸਭ ਲਈ ਸਮਾਨ 'ਗੁੱਲੀ ਜੁੱਲੀ ਤੇ ਕੁਲੀ' ਦਾ ਦੇਣਾ ਦਸਿਆ ਜਾਂਦਾ ਹੈ ਅਤੇ ਇਹੋ ਮਨੁਖ ਦਾ ਅੰਤਮ ਆਦਰਸ਼ ਹੈ ਜਿਸ ਨੂੰ ਲੈ ਕੇ ਸੋਸ਼ਲਿਜ਼ਮ ਤਥਾ ਕਮਯੂ-ਨਿਜ਼ਮ ਹੋਂਦ ਵਿਚ ਆਏ, ਉਥੇ ਗੁਰੂ ਨਾਨਕ ਦਾ ਇਨਕਲਾਬ ਸੇਵਾ ਤੇ ਸ਼ਾਂਝਵਾਲਤਾ ਦੀ ਭਾਵਨਾ ਦ੍ਰਿੜ ਹੀ ਨਹੀਂ ਕਰਾਉਂਦਾ ਬਲਕਿ ਇਸ ਵਿਚੋਂ ਹੀ ਇਸ ਨੂੰ ਸਭ ਦੇ ਮਾਲਕ ਸਾਂਝੇ ਪਿਤਾ ਪ੍ਰਭੂ ਦੀਆਂ ਅਤੁਟ ਮੇਹਰਾਂ ਤੇ ਬਖਸ਼ਸ਼ਾਂ ਦੇ ਝਲਕਾਰੇ ਵਜਦੇ ਹਨਃ-

'ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ'
(ਸ੍ਰੀ ਰਾਗ ਮਃ ੧)

ਆਪ ਦਾ ਲਿਆਂਦਾ ਇਨਕਲਾਬ ਕਮਯੂਨਿਸਟਾਂ ਦੀ 'ਗੁੱਲੀ ਜੁੱਲੀ ਤੇ ਕੁੱਲੀ' ਦੀਆਂ ਪੰਜਭੂਤਕ ਸਰੀਰਕ ਲੋੜਾਂ ਪੂਰਾ ਕਰਨ ਤੇ ਹੀ ਖਤਮ ਨਹੀਂ ਹੋ ਜਾਂਦਾ ਬਲਕਿ ਸਰੀਰ ਦੇ ਨਾਲ ਆਤਮਕ ਭੁਖ ਜੋ ਪ੍ਰਭੂ ਦੀ 'ਨਦਰ' ਤੋਂ ਹੀ ਪੂਰੀ ਹੋ ਸਕਦੀ ਹੈ ਦੀ ਤ੍ਰਿਪਤੀ ਦੇ ਭੀ ਇਹ ਇਨਕਲਾਬ ਸਾਧਨ ਕਰਦਾ ਹੈ।

ਗੁਰੂ ਨਾਨਕ ਦਾ ਨਿਸ਼ਾਨਾ ਸੀ ਮਨੁਖ ਮਾਤਰ ਦੀ ਸਰੀਰਕ ਅਤੇ ਆਤਮਕ ਦੋਨਾਂ ਭੁਖਾਂ ਦਾ ਸਾਧਨ ਕਰਨਾ, ਜਿਸ ਦਾ ਵਸੀਲਾ ਆਪ ਨੇ ਅਜੇਹੇ ਇਨਕਲਾਬ ਅੰਦਰ ਤਕਿਆ ਜੋ ਹਰ ਮਨੁਖ ਨੂੰ ਹਥੀਂ ਕੰਮ ਕਰਣਾ ਅਤੇ ਵੰਡ ਕੇ ਖਾਣਾ ਸਿਖਾਵੇ, ਇਸ ਲਈ ਆਪ ਨੇ ਕਿਹਾਃ-

'ਘਾਲਿ ਖਾਇ ਕਿਛੁ ਹਥਹੁ ਦੇਇ-ਨਾਨਕ ਰਾਹੁ ਪਛਾਣਹਿ ਸੇਇ'
(ਵਾਰ ਸਰੰਗ ਮਃ ੧)

ਜੋ ਹਰ ਕਿਸੇ ਨੂੰ ਆਪਣੇ ਹੱਕ ਤੇ ਕਾਇਮ ਰਹਿਣਾ ਸਿਖਾਵੇ ਅਤੇ ਪ੍ਰਾਈ

ਵਸਤੂ ਨੂੰ ਗਊ ਤੇ ਸੂਰ ਦੀ ਕਸਮ ਉਲੰਘਣ ਸਮਾਨ ਜਾਣੋ ਜਿਸ ਨੂੰ ਆਪ ਨੇ ਇਉਂ ਬਿਆਨ ਕੀਤਾ :-

'ਹਕ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ'(ਵਾਰ ਮਾਝ ਮ: ੧)

ਅਤੇ ਨਾਲ ਹੀ ਕਿਹਾ:-

'ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ' (ਆਸਾ ਮ: ੧)

ਗੁਰੂ ਨਾਨਕ ਦੇ ਲਿਆਂਦੇ ਇਨਕਲਾਬ ਦੇ ਕੋਸ਼ ਅੰਦਰ ਮਨੁਖੀ ਨੇਕੀਆਂ ਦਾ ਤਤ (Elixir) ਮਨ ਦੀ ਗਰੀਬੀ ਤੇ ਰਸਨਾ ਦੀ ਮਿਠਾਸ ਹੈ । ਸੰਸਾਰ ਦੇ ਕਠਨ ਮਰਹਲੇ ਮਿਠਾ ਬੋਲਣ ਅਤੇ ਨਿਉਂ ਚਲਣ ਨਾਲ ਹੱਲਹੋ ਜਾਂਦੇ ਹਨ । ਗੁਰੂ ਜੀ ਨੇ ਇਸਦੀ ਵਰਤੋਂ ਆਪਣੇ ਜੀਵਣ ਅੰਦਰ ਪੇਸ਼ ਆਈ ਹਰ ਘਟਨਾ ਸਮੇਂ ਕੀਤੀ ਅਤੇ ਜਦੋਂ ਇਹ ਆਪ ਦੀ ਕਸਵਟੀ ਤੇ ਸੋਲਾਂ ਆਨੇ ਪੂਰੀ ਉਤਰੀ ਤਾਂ ਆਪ ਨੇ ਸਪਸ਼ਟ ਤੇ ਪਰਗਟ ਤੌਰ ਸੰਸਾਰ ਦੇ ਲੋਕਾਂ ਨੂੰ ਦਸਿਆ–

'ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆਂ ਤਤ'
(ਵਾਰ ਆਸਾ ਮ: ੧)

ਅਤੇ ਇਸ ਦੀ ਪੁਸ਼ਟੀ ਵਿਚ ਕਿਹਾ

'ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ'
(ਵਾਰ ਆਸਾ ਮ: ੧)

ਅਤੇ

'ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ
ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ'
(ਸ੍ਰੀ ਰਾਗ ਮ: ੧)

'ਗੰਢੁ ਪਰੀਤੀ ਮਿੱਠੇ ਬੋਲ' (ਵਾਰ ਮਾਝ ਮ: ੧)

ਅਤੇ ਫਿਕੇ ਬੋਲ ਦੇ ਮੁਢਲੇ ਕਾਰਨ ਮਨੁਖ ਦੇ ਅੰਦਰ ਦੇ ਕਰੋਧ ਅਤੇ ਕਾਮ ਨੂੰ ਸਮਝਦੇ ਹੋਏ ਇਨ੍ਹਾਂ ਬਾਰੇ ਸੂਚਤ ਕੀਤਾ:

'ਕਾਮ ਕਰੋਧ ਕਾਇਆ ਕਉ ਗਾਲੈ
ਜਿਉਂ ਕੰਚਨ ਸੋਹਾਗਾ ਢਾਲੈ ।'

ਇਸ ਲਈ ਜੇਕਰ ਮਨੁਖ ਸਾਰੇ ਸੰਸਾਰ ਅੰਦਰ ਆਪਣੀ ਜਿੱਤ ਕਾ ਡੰਕਾ ਵਜਿਆ ਵੇਖਣਾ ਲੋੜਦਾ ਹੈ ਤਾਂ ਉਸ ਲਈ ਇਹ ਇਨਕਲਾਬੀ ਅੰਦੋਲਨ ਸਿਰੇ ਦੀ ਸਚਾਈ ਇਹਨਾਂ ਸ਼ਬਦਾਂ ਵਿਚ ਪੇਸ਼ ਕਰਦਾ ਹੈਃ

'ਮਨ ਜੀਤੈ ਜਗੁ ਜੀਤੁ' (ਜਪਜੀ)

ਇਸ ਤੋਂ ਅਗਲੀ ਗੱਲ ਜੋ ਗੁਰੂ ਜੀ ਦੇ ਚਲਾਏ ਅੰਦੋਲਨ ਦਾ ਮਾਟੋ ਸੀ ਉਹ ਸੀ ਇਹ ਵਿਸ਼ਵਾਸ਼ ਕਿ ਅੰਤ ਜਿੱਤ ਸਚ ਦੀ ਹੀ ਹੋਇਆ ਕਰਦੀ ਹੈ। ਭਾਵੇ ਸ਼ੁਰੂ ਵਿਚ ਕੁਝ ਕਾਲ ਸਚ ਹਾਰਦਾ ਅਤੇ ਝੂਠ ਜਿਤਦਾ ਭੀ ਦਿਸ ਆਉਂਦਾ ਹੋਵੇ, ਫਿਰ ਭੀ ਮਨੁਖ ਦੇ ਅੰਦਰ ਇਹ ਦ੍ਰਿੜਤਾ ਹੋਣੀ ਚਾਹੀਦੀ ਹੈ ਅਤੇ ਉਸ ਨੂੰ ਇਸ ਵਿਸ਼ਵਾਸ ਨਾਲ ਕੰਮ ਕਰੀ ਜਾਣਾ ਚਾਹੀਦਾ ਹੈ ਕਿ ਅੰਤ ਨੂੰ ਜਿੱਤ ਸਚ ਦੀ ਹੀ ਹੋਵੇਗੀ ਅਤੇ ਝੂਠੇ ਦਾ ਝੂਠ ਨੰਗਾ ਹੋ ਕੇ ਉਸ ਨੂੰ ਖੁਆਰ ਕਰੇਗਾ। ਇਸ ਖਿਆਲ ਨੂੰ ਗੁਰੂ ਜੀ ਨੇ ਇਕ ਤੁਕ ਵਿਚ ਕਿਤਨਾ ਸੁੰਦਰ ਕਥਿਆ ਹੈ :

'ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ'

(ਰਾਮ ਕਲੀ ਕੀ ਵਾਰ ਮ: ੧)

ਇਸ ਲਈ ਮਨੁਖ ਨੂੰ ਸਚ ਵਲੋਂ ਕਦੇ ਮੂੰਹ ਨਹੀਂ ਮੋੜਨਾ ਚਾਹੀਦਾ ਸਗੋਂ ਸਚੇ ਕਥਨ ਅਤੇ ਸਚੀ ਕਰਣੀ ਲਈ ਦਿਲ ਅੰਦਰ ਉਤਸ਼ਹ ਤੇ ਪਿਆਰ ਜਾਗਿਆ ਹੋਣਾ ਚਾਹੀਦਾ ਹੈ। ਜੇ ਸਚਾ ਰਾਹ ਮਨ ਅੰਦਰ ਖੇੜਾ ਨਹੀਂ ਲਿਆਉਂਦਾ ਤਾਂ ਸਚ ਵਿਚ ਹਾਲਾਂ ਕਚ ਹੈ :

'ਸਚੁ ਤਾ ਪਰ ਜਾਣੀਐ ਜਾਂ ਸਚਿ ਧਰੇ ਪਿਆਰ'

(ਆਸਾ ਦੀ ਵਾਰ ਮਃ ੧)

ਗੁਰੂ ਜੀ ਦੇ ਕੋਸ਼ ਅੰਦਰ ਸਚ ਦੀ ਬਹੁਤ ਵਡਿਆਈ ਹੈ ਅਤੇ ਸਚ ਨੂੰ ਸਭ ਤੋਂ ਸਰੇਸ਼ਟ ਗੁਣ ਮੰਨਿਆ ਹੈ ਪਰੰਤੂ ਆਪ ਕਹਿੰਦੇ ਹਨ ਕਿ ਥਿਊਰੀ ਮਾਤਰ ਸਚ ਨੂੰ ਵਡਾ ਮੰਨ ਲੈਣਾ ਕਾਫੀ ਨਹੀਂ, ਜਦੋਂ ਤਾਈਂ ਸਾਡੀ ਨਿਤਾ ਪ੍ਰਤੀ ਰਹਿਣੀ ਸਚੀ ਨਹੀਂ ਬਣੀ, ਜਦੋਂ ਤਕ ਸਾਡੇ ਵਿਹਾਰ, ਸਾਡੀ ਵਰਤਨ, ਸਾਡੇ ਲੈਣ ਦੇਣ ਵਿਚ ਸਚ ਦਾ ਪ੍ਰਵੇਸ਼ ਨਹੀਂ ਹੋਇਆ ਅਥਵਾ ਸਾਡਾ ਮਨੁਖੀ ਆਚਰਨ ਸਚ ਤੇ ਆਧਾਰਤ ਨਹੀਂ ਹੋਇਆ।

ਇਸ ਲਈ ਗੁਰੂ ਜੀ ਦੇ ਵਿਚਾਰ ਅੰਦਰ ਸੁਅਛ ਤੇ ਸਚਾ ਆਚਾਰ ਹੋਣਾ ਮਨੁਖੀ ਜੀਵਨ ਵਿਚ ਸਭ ਤੋਂ ਉਚੀ ਅਵਸਥਾ ਹੈ।

'ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰ'

(ਸ੍ਰੀ ਰਾਗ ਮ: ੧)

ਇਸੇ ਲਈ ਗੁਰੂ ਜੀ ਨੇ ਵਿਖਾਵੇ ਦੇ ਧਰਮੀ ਲੋਕਾਂ ਨੂੰ, ਜੋ ਪਾਠ ਪੂਜਾ ਤਾਂ ਬਹੁਤ ਕਰਦੇ ਹਨ, ਪਰੰਤੂ ਜਿਨ੍ਹਾਂ ਦੀ ਕਰਣੀ ਧਰਮ ਤੇ ਸਚ ਵਾਲੀ ਨਹੀਂ, ਕਿਹਾ ਸੀ ਕਿਉਂ ਪਖੰਡ ਕਰਦੇ ਹੋ, 'ਛੋਡੀਲੇ ਪਾਖੰਡਾ'। ਜਿਸ ਬਹਿਸ਼ਤ ਦੀ ਪ੍ਰਾਪਤੀ ਲਈ ਤੁਸੀਂ ਇਹ ਵਿਖਾਵਾ ਕਰਦੇ ਹੋ ਉਹ ਸਚ ਦੀ ਕਮਾਈ ਤੋਂ ਬਿਨਾਂ ਲਭ ਨਹੀਂ ਸਕਦਾ :

'ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ'

(ਵਾਰ ਮਾਝ ਮ: ੧)

ਇਸ ਲਈ ਆਪਣੀ ਕਰਣੀ ਸੋਹਣੀ ਬਣਾਓ

'ਕਰਣੀ ਬਾਝਹੁ ਭਿਸਤਿ ਨ ਪਾਇ' (ਵਾਰ ਰਾਮਕਲੀ ਮ: ੧)

ਜੇ ਤੁਹਾਡੀ ਕਰਣੀ ਸੁਅਛ ਹੋਵੇਗੀ ਤਦ ਹੀ ਤੁਸੀਂ ਪੂਰਨਤਾ ਨੂੰ ਪੁਜੋਗੇ

'ਜਹ ਕਰਣੀ ਤਹ ਪੂਰੀ ਮਤਿ-ਕਰਣੀ ਬਾਝਹੁ ਘਟੇ ਘਟਿ'

(ਸ੍ਰੀ ਰਾਗ ਮ: ੧)

ਇਹ ਸੀ ਇਨਕਲਾਬ ਜੋ ਗੁਰੂ ਜੀ ਲੋਕਾਂ ਦੇ ਨਿਤਾ ਪ੍ਰਤਿ ਦੇ ਸਮਾਜਕ ਜੀਵਨ ਅੰਦਰ ਆਇਆ ਵੇਖਣਾ ਲੋੜਦੇ ਸਨ। ਵਰਤਮਾਨ ਕਾਲ ਸਮੇਂ ਵਖੋ ਵਖ ਦੇਸ਼ਾਂ ਅੰਦਰ ਮਨੁਖੀ ਸਮਾਨਤਾ ਕਾਇਮ ਕਰਣ ਹਿਤ ਜੋ ਕ੍ਰਾਂਤੀਕਾਰ ਯੋਜਨਾਵਾਂ ਚਲੀਆਂ, ਜਾ ਕਾਲੇ ਗੋਰੇ ਤਥਾ ਉਚ ਨੀਚ ਦੇ ਦੇ ਭੇਦ ਮਿਟਾਉਣ ਲਈ ਅੰਤਰ-ਰਾਸ਼ਟਰੀ ਤੌਰ ਜੋ ਯਤਨ ਅਜ ਭੀ ਕੀਤੇ ਜਾ ਰਹੇ ਹਨ, ਇਨ੍ਹਾਂ ਦਾ ਸਭ ਤੋਂ ਸੌਖਾ ਅਤੇ ਸਹਿਜੇ ਦ੍ਰਿੜ ਹੋ ਸਕਣ ਵਾਲਾ ਵਿਚਾਰ ਗੁਰੂ ਨਾਨਕ ਦੇਵ ਜੀ ਨੇ ਅਜ ਤੋਂ ਪੰਜ ਸੌ ਸਾਲ ਪਹਿਲੋਂ 'ਨਾ ਕੋਈ ਹਿੰਦੂ ਨਾ ਮੁਸਲਮਾਨ' ਦਾ ਸਲੋਗਨ ਲਗਾਕੇ ਦਿਤਾ ਅਤੇ ਜਦੋਂ ਲੋਕ ਇਸ ਅਸਚਰਜ ਸਲੋਗਨ ਦਾ ਭਾਵ ਸਮਝਣ ਤੋਂ ਅਸਮੱਰਥ ਰਹੇ ਤਾਂ ਆਪ ਨੇ ਇਸ ਸਲੋਗਨ ਦੀ ਵਿਆਖਿਆ :

'ਸਭ ਮਹਿ ਜੋਤਿ ਜੋਤ ਹੈ ਸੋਇ'

ਅਤੇ (ਧਨਾਸਰੀ ਮਃ ੧)

'ਜਾਣਹੁ ਜੋਤਿ ਨ ਪੁਛਹੁ ਜਾਤੀ ਆਗੈ ਜਾਤਿ ਨ ਹੇ'

(ਰਾਗ ਆਸਾ ਮਃ ੧)

ਕਹਿ ਕੇ ਕੀਤੀ। ਅਤੇ ਰੰਗ ਰੂਪ ਦੇ ਤਫਰਕੇ ਮੰਨਣ ਵਾਲਿਆ ਨੂੰ ਕਰੜੇ ਸ਼ਬਦਾਂ ਵਿਚ ਸੁਣਾਇਆ:

'ਫਕੜ ਜਾਤੀ ਫਕੜ ਨਾਉ–ਸਭਨਾ ਜੀਆ ਇਕਾ ਛਾਉ'

ਵਾਰ ਸ੍ਰੀ ਰਾਗ ਮਃ ੧

ਬਲਕਿ ਜਦੋਂ ਆਪ ਤੋਂ ਪ੍ਰਸ਼ਨ ਕੀਤਾ ਗਿਆ ਕਿ ਹਿੰਦੂ ਵਡੇ ਹਨ ਜਾਂ ਮੁਸਲਮਾਨ, ਤਾਂ ਜੋ ਉਤਰ ਆਪ ਨੇ ਦਿਤਾ ਉਸਨੂੰ ਭਾਈ ਗੁਰਦਾਸ ਜੀ ਆਪਣੀ ਪਹਿਲੀ ਵਾਰ ਦੀ ੩੩ ਵੀਂ ਪਉੜੀ ਵਿਚ ਐਉਂ ਲਿਖਦੇ ਹਨ:

'ਪੁਛੱਨ ਗੱਲ ਈਮਾਨ ਦੀ ਕਾਜ਼ੀ ਮੁੱਲਾਂ ਇਕੱਠੇ ਹੋਈ
ਵਡਾ ਸਾਂਗ ਵਰਤਾਇਆ ਲਖ ਨ ਸਕੇ ਕੁਦਰਤ ਕੋਈ
ਪੁਛੱਣ ਖੋਲ ਕਿਤਾਬ ਨੂੰ ਵਡਾ ਹਿੰਦੂ ਕਿ ਮੁਸਲਮਾਨੋਈ
ਬਾਬਾ ਆਖੇ ਹਾਜੀਆ ਸੁਭ ਅਮਲਾਂ ਬਾਝੋ ਦੋਵੇਂ ਰੋਈ
ਹਿੰਦੂ ਮੁਸਲਮਾਨ ਦੋਇ ਦਰਗਾਹ ਅੰਦਰ ਲੈਣ ਨ ਢੋਈ'

ਗੁਰੂ ਨਾਨਕ ਅੰਦੋਲਨ ਅੰਦਰ ਮਨੁਖ ਦੇ ਵਡੇ ਛੋਟੇ ਹੋਣ ਦੀ ਪਰਖ ਕਸਵਟੀ, ਉਸਦੇ ਕੀਤੇ ਕੰਮ ਹਨ। ਇਸ ਕਸਵਟੀ ਤੇ ਪਰਖਿਆ ਮਨੁਖ

ਜੇ ਖਰਾ ਹੈ ਤਾਂ ਖਜਾਨੇ ਦਾਖਲ ਹੋਵੇਗਾ ਪਰੰਤੂ ਖੋਟਿਆਂ ਨੂੰ ਦੂਰ ਵਗਾਹ ਮਾਰਿਆ ਜਾਵੇਗਾ। ਆਪ ਨੇ ਸਪਸ਼ਟ ਕਿਹਾ:–

'ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ' (ਜਪਜੀ)

ਪਰੰਤੂ ਅਮਲਾਂ ਦੀ ਕਸਵਟੀ ਉਪਰ ਭੀ ਆਪ ਨੇ ਇਕ (proviso) (ਹੋਰ ਸ਼ਰਤ) ਲਗਾਈ ਕਿ:

'ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲ ਨਾਲਿ' (ਜਪਜੀ)

ਅਮਲਾਂ ਦੀ ਕਸਵਟੀ ਤੇ ਪਰਖੇ ਜਾ ਕੇ ਜੇ ਖਰਾ ਹੈ ਤਾਂ ਪਰਵਾਨ ਤਾਂ ਜ਼ਰੂਰ ਹੋ ਜਾਵੇਗਾ ਅਤੇ ਜਿਤਨਾ ਵਧੇਰਾ ਖਰਾ ਹੈ ਜੌਹਰੀ ਨਜ਼ਰ 'ਚ ਉਸਦੀ ਉਤਨੀ ਵਧੇਰੀ ਕੀਮਤ ਹੋਵੇਗੀ ਅਤੇ ਉਤਨਾਂ ਪਿਆਰਾ ਜੌਹਰੀ ਨੂੰ ਦਿਸ ਆਵੇਗਾ. ਪਰੰਤੂ ਉਸ ਦੀਆਂ ਸੂਖਮ ਘਾਲਣਾ, ਜਿਨ੍ਹਾਂ ਨੇ ਉਸਨੂੰ Quintessence ਸੂਖਮ ਤੋਂ ਸੂਖਮ ਤਤ ਦੇ ਤਤਵ ਰੂਪ ਵਿਚ ਲੈਜਾਕੇ ਉਸ ਹੋਂਦ ਅੰਦਰ ਸਮਉਣਾ ਹੈ ਜਿਸ ਬਾਰੇ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਹੈ:

'ਸੂਖਸ਼ਮ ਤੇ ਕਰ ਸੂਖਸ਼ਮ ਚੀਨੇ ਬਿਰਧਨ ਬਿਰਧ ਬਤਾਵੈਂ

ਉਹ ਘਾਲਣਾ ਤਦੋਂ ਹੀ ਖਤਮ ਹੋਣਗੀਆਂ ਜਦੋਂ ਮਨੁਖ ਨਾਮ ਸਿਮਰਣ ਵਿਚ ਜੁੜ ਬੈਠੇਗਾ ਅਤੇ ਉਸਨੂੰ ਸਿਮਰਦਾ ਹੋਇਆ' ਜੈਸਾ ਸੇਵਹਿ ਤੈਸਾ ਹੋਵਹਿ' ਉਸ ਦਾ ਰੂਪ ਹੋ ਜਾਵੇਗਾ ਅਥਵਾ ਜਦੋਂ:

'ਸਾਜਣ ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ'

(ਤੁਖਾਰੀ ਮ: ੧)

ਸਾਜਣ ਦੇ ਇਸ ਸਹਜ ਸੁਭਾ ਮੇਲ ਅੰਦਰ ਸਦੀਵੀ ਖੇੜਾ ਹੈ, ਜੋ ਗੁਰੂ ਨਾਨਕ ਅੰਦੋਲਨ ਦਾ ਸਿਖਰ ਹੈ, ਪਰੰਤੂ ਇਸ ਸਿਖਰ ਤੇ ਪਹੁੰਚ ਸਜਣ ਦੀ ਮੇਹਰ ਦ੍ਰਿਸ਼ਟੀ ਵਿਚ ਹੈ ਜਿਸ ਦੇ ਪਾਤਰ ਬਨਣ ਲਈ ਇਹ ਸਾਰਾ ਅੰਦੋਲਨ ਹੈ। ਕ੍ਰਾਂਤੀਕਾਰ ਗੁਰੂ ਦੇ ਇਸ ਮਹਾਨ ਅੰਦੋਲਨ ਦਾ ਜੋ ਅਸਰ ਪੰਜਾਬ ਤਥਾ ਭਾਰਤ ਉਤੇ ਹੋਇਆ, ਇਸ ਦਾ ਸੰਖੇਪ ਵਰਨਣ ਤਾਂ ਇਸ ਲੜੀ ਦੇ ਅਗਲੇ ਟਰੈਕਟ 'ਅਗੰਮੜਾ ਮਰਦ' ਵਿਚ ਪਾਠਕ ਪੜ੍ਹਨਗੇ ਪਰੰਤੂ ਇਸ ਲੇਖ ਦੇ ਅਧੂਰੇ ਪਰਤੀਤ ਹੋਣ ਦਾ ਡਰ ਹੋਵੇਗਾ, ਜੇਕਰ ਇਸ ਨੂੰ ਇਹ ਦਸੇ ਬਿਨਾਂ ਖਤਮ ਕਰ ਦਿਤਾ ਕਿ ਇਸ ਅੰਦੋਲਨ ਨੇ ਸਮੁਚੇ ਤੌਰ ਵਿਸ਼ਵ ਵਿਚਾਰ ਧਾਰਾ ਅੰਦਰ ਕੀ ਕ੍ਰਾਂਤੀ ਲਿਆਂਦੀ। ਇਸ ਦੇ ਫਲ ਸਰੂਪ ਨੂੰ ਮੁਖ ਰਖਦੇ ਹੋਏ ਏਥੇ ਅਸੀਂ ਇਸ ਕ੍ਰਾਂਤੀ ਨੂੰ ਕੇਵਲ ਦੋ ਤਿੰਨ ਦ੍ਰਿਸ਼ਟੀ ਕੋਨਾਂ ਤੋਂ ਜਾਂਚਣ ਦਾ ਯਤਨ ਕਰਾਂਗੇ।

(੧) ਧਰਮ ਵਿਚਾਰ ਧਾਰਾ ਦੇ ਪਖ ਤੋਂ ਅਸੀਂ ਵੇਖਦੇ ਹਾਂ ਕਿ ਗੁਰੂ ਨਾਨਕ ਨਾ ਤਾਂ ਪਛਮੀ ਅਥਵਾ ਮੁਸਲਮ ਜਾਂ ਈਸਾਈ ਮਤ ਦੇ

ਵਿਸ਼ਵਾਸ ਅਨੁਸਾਰ ਆਪਣੇ ਆਪ ਨੂੰ ਵਾਹਿਦ ਪੈਗੰਬਰ ਜਾਂ ਰਸੂਲ ਅੱਲਾ ਹੀ ਮੰਨਦੇ ਸਨ ਨ ਹਜ਼ਰਤ ਈਸਾ ਵਾਂਗ ਖੁਦਾ ਦੇ ਇਕਲੌਤੇ ਪੁਤਰ, ਅਤੇ ਨ ਹੀ ਪੂਰਬੀ ਤਥਾ ਪੁਰਾਤਨ ਭਾਰਤੀ ਖਿਆਲ ਮੂਜਬ ਮਨੁਖ ਰੂਪ ਅੰਦਰ ਸੰਸਾਰ ਉਤੇ ਉਤਰੇ ਅਵਤਾਰ ।

ਆਪ ਦਾ ਰਬ ਤਾਂ ਅਜੂਨੀ ਹੈ ਜੋ ਜੰਮਣ ਮਰਨ ਤੋਂ ਬਾਹਰ ਹੈ ਅਤੇ ਆਪਣੀ ਬਾਬਤ ਆਪ ਕਹਿੰਦੇ ਹਨ :

'ਮਾਣਸ ਮੂਰਤਿ ਨਾਨਕ ਨਾਮੁ-ਕਰਣੀ ਕੁਤਾ ਦਰ ਫਰਮਾਨੁ'

(ਆਸਾ ਮ: ੧)

ਫਿਰ ਆਪ ਪਛਮ ਦੇ ਪੈਗੰਬਰਾਂ ਵਾਂਗ ਆਪਣੀ ਉਮੱਤ ਨੂੰ ਕਦੀ ਇਹ ਭਰੋਸਾ ਬਨ੍ਹਾਉਣ ਦਾ ਦਾਹਵਾ ਨਹੀਂ ਕਰਦੇ ਕਿ ਕਿਆਮਤ ਦੇ ਦਿਨ ਜਦੋਂ ਸਾਰੀਆਂ ਰੂਹਾਂ ਖੁਦਾ ਦੀ ਦਰਗਾਹ ਵਿਚ ਆਪਣੇ ੨ ਅਮਲਾਂ ਦੇ ਲੈਣੇ ਦੇਣੇ ਦਾ ਹਿਸਾਬ ਪੇਸ਼ ਕਰਨਗੀਆਂ ਤਾਂ ਉਹ ਆਪਣੇ ਮੁਰੀਦਾਂ ਦੀ ਸਫਾਰਸ਼ ਭਰਣਗੇ ਅਤੇ ਉਹਨਾਂ ਨੂੰ ਦੋਜ਼ਖ ਦੀ ਅੱਗ ਵਿਚ ਝੋਕੇ ਜਾਣ ਤੋਂ ਬਚਾਉਣਗੇ। ਜਾਂ ਕੈਥੋਲਿਕ ਵਿਸ਼ਵਾਸ ਅਨੁਸਾਰ ਮਰਣ ਤੋਂ ਪਹਿਲਾਂ ਫਾਦਰ ਦੇ ਸਾਹਮਣੇ ਕੀਤਾ (Penance) (ਗੁਨਾਹਾਂ ਦਾ ਪਸਚਾਤਾਪ) ਜੀਵਨ ਭਰ ਦੇ ਸਾਰੇ ਪਾਪਾਂ ਪੁੰਨਾਂ ਨੂੰ ਧੋ ਦੇਵੇਗਾ। ਗੁਰੂ ਨਾਨਕ ਦੇਵ ਤਾਂ ਸਾਰੀ ਕਥਾ ਨੂੰ ਨੇੜੇ ਮੁਕਾ ਦੇਂਦੇ ਹਨ :

'ਕਰਮੀ ਕਰਮੀ ਹੋਇ ਵੀਚਾਰੁ
ਸਚਾ ਆਪਿ ਸਚਾ ਦਰਬਾਰੁ
ਤਿਥੈ ਸੋਹਨਿ ਪੰਚ ਪਰਵਾਣੁ
ਨਦਰੀ ਕਰਮਿ ਪਵੈ ਨੀਸਾਣੁ
ਕਚ ਪਕਾਈ ਓਥੈ ਪਾਇ
ਨਾਨਕ ਗਇਆ ਜਾਪੈ ਜਾਇ' (ਜਪਜੀ)

ਉਹ ਜਗ੍ਹਾ ਆਪ ਦੀ ਨਜ਼ਰ ਵਿਚ (Heaven, Hell) ਬਹਿਸ਼ਤ ਦੋਜ਼ਖ ਜਾਂ ਸਵਰਗ ਨਰਕ ਨਹੀਂ ਅਤੇ ਨਾ ਇਨ੍ਹਾਂ ਦੀ ਪ੍ਰਾਪਤੀ ਜਾਂ ਅਪ੍ਰਾਪਤੀ ਲਈ ਕਿਸੇ ਇਛਿਆ ਜਾਂ ਡਰ ਦੇ ਹੋਣ ਦੀ ਉਹ ਲੋੜ ਸਮਝਦੇ ਹਨ ।

ਉਹਨਾਂ ਦੇ ਵਿਚਾਰ ਵਿਚ ਵਾਹਿਗੁਰੂ ਦੇ ਨੇੜੇ ਜਾਂ ਦੂਰ ਹੋਣਾ ਹੀ ਮਨੁਖ ਦੇ ਚੰਗੇ ਜਾਂ ਮੰਦੇ ਹੋਣ ਦਾ ਸਿੱਟਾ ਹੈ। ਉਸਦੀ ਸਮੀਪਤਾ ਤੇ ਮਿਲਾਪ ਵਿਚ ਸਮੁਚਾ ਸੁਆਦ, ਰਸ ਤੇ ਖੇੜਾ ਅਤੇ ਉਸ ਤੋਂ ਦੂਰੀ ਆਤਮਕ ਅਸੰਤੁਸ਼ਟਤਾ ਦਾ ਕਾਰਨ ਹੈ, ਗੁਰੂ ਦੇ ਅੰਦੋਲਨ ਅੰਦਰ ਗੁਰੂ ਦੀ ਮਹਾਨ ਵਡੀ ਵਡਿਆਈ ਕਿਆਮਤ ਦੇ ਦਿਨ ਗੁਨਾਹੀਂ ਆਦਮੀ ਦੀ ਸਫਾਤ ਭਰਣ ਦੀ ਨਹੀਂ ਬਲਕਿ ਉਸਦੇ ਜੀਵਨ ਕਾਲ ਸਮੇਂ ਉਸ ਨੂੰ ਕੁਰਾਹੇ ਭਟਕਣ ਤੋਂ ਬਚਾਕੇ 'ਗੁਰਮੁਖ ਗਾਡੀ ਰਾਹ' ਤੋਰਨ ਵਿਚ ਹੈ ਅਤੇ ਉਸ ਗੁਰੂ ਵਿਅਕਤੀ ਦੀ ਵਿਸ਼ੇਸ਼ ਸਿਖਿਆ ਕੀ ਹੈ :

'ਗੁਰਾ ਇਕ ਦੇਹਿ ਬੁਝਾਈ,
ਸਭਨਾ ਜੀਆਂ ਕਾ ਇਕ ਦਾਤਾ ਸੋ ਮੈ ਵਿਸਰ ਨ ਜਾਈ' (ਜਪਜੀ)

ਆਪ ਮਨੁਖ ਨੂੰ ਕਿਸੇ ਚੰਗੇ ਭਵਿਖਤ ਦਾ ਲਾਰਾ ਦੇ ਕੇ ਜਾ ਮਰਣ ਪਿਛੋਂ ਉਸਦੀ ਬਾਂਹ ਫੜਨ ਦਾ ਭਰੋਸਾ ਬਨ੍ਹਾ ਕੇ ਵਰਤਮਾਨ ਕਾਲ ਦੀਆਂ ਉਸ ਦੀਆਂ ਜ਼ਿਮੇਵਾਰੀਆਂ ਵਲੋਂ ਅਵੇਸਲਾ ਨਹੀਂ ਹੋਣ ਦੇਂਦੇ ਬਲਕਿ ਆਪ ਦੇ ਖਿਆਲ ਵਿਚ ਗੁਰੂ ਅਜਿਹਾ ਵਿਅਕਤੀ ਹੈ ਜੋ ਜੀਂਵਦੇ ਜੀ ਮਨੁਖ ਨੂੰ ਦੇਵਤਾ ਬਣਾ ਲੈਣ ਦੀ ਸਮਰਥਾ ਰਖਦਾ ਹੈ :

ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨਾ ਲਾਗੀ ਵਾਰ'
(ਆਸਾ ਦੀ ਵਾਰ ਮ: ੧)

ਮਨੁਖ ਦਾ ਕਰਮ ਖੇਤਰ ਇਹ ਸੰਸਾਰ ਅਤੇ ਇਸ ਦੇ ਲਈ ਸਮਾਂ ਵਰਤਮਾਨ ਕਾਲ ਅਥਵਾ ਮਨੁਖੀ ਜੀਵਣ ਹੀ ਹੈ। ਕਿਸੇ ਭਵਿਖਤ ਦੀ ਆਸ ਤੇ ਵਰਤਮਾਨ ਨੂੰ ਭੁਲ ਜਾਣਾ ਮੂਰਖਤਾ ਹੈ। ਇਹੋ ਕਾਲ ਪ੍ਰਵਾਣ ਪੈਣ ਅਤੇ ਵਾਹਿਗੁਰੂ ਦਾ ਨੇੜ ਪਰਾਪਤ ਕਰਣ ਦਾ ਹੈ ਜਿਸ ਦਾ ਸਾਧਨ 'ਬੰਦੀ' ਹੈ :

'ਬੰਦੇ ਸਿ ਜਿ ਪਵਹਿ ਵਿਚ ਬੰਦੀ ਵੇਖਣ ਕਉ ਦੀਦਾਰੁ'
(ਆਸਾ ਮ: ੧)

ਅਤੇ ਇਥੇ ਰਹਿਣਾ ਇਉਂ ਹੈ :

'ਜਿਉਂ ਜਲ ਮਹਿ ਕਮਲੁ ਅਲਿਪਤੁ ਐਸੀ ਬਣਤ ਬਣਾਇ'
(ਵਾਰ ਮਲਾਰ ਮ: ੧)

(੧) ਗੁਰੂ ਨਾਨਕ ਅੰਦੋਲਨ ਅੰਦਰ ਵਿਅਕਤੀ ਗਤ ਜੀਵਨ ਨਾਲੋਂ ਸਮਾਜਕ ਜੀਵਨ ਦੀ ਪੜਦੋਲ ਅਤੇ ਪੁਛ ਪ੍ਰਤੀਤ ਵਧੇਰੇ ਤੀਖਣ ਹੈ। ਪੁਰਾਤਨ ਭਾਰਤੀ ਵਿਸ਼ਵਾਸ ਅੰਦਰ ਧਰਮ ਅਤੇ ਤਿਆਗ ਦਾ ਬਹੁਤ ਨੇੜ ਸੀ ਬਲਕਿ ਤਿਆਗ ਬਾਝੋਂ ਧਰਮ ਅਸੰਭਵ ਜਹੀ ਗੱਲ ਸਮਝੀ ਜਾਂਦੀ ਸੀ। ਇਹੋ ਕਾਰਨ ਸੀ ਕਿ ਧਰਮ ਰੁਚੀ ਰਖਣ ਵਾਲੇ ਲੋਕ ਜੰਗਲਾਂ ਪਰਬਤਾਂ ਨੂੰ ਨਿਕਲ ਜਾਂਦੇ ਅਤੇ ਸਮਾਜ ਤੋਂ ਦੂਰ ਨਸਦੇ ਸਨ। ਗੁਰੂ ਜੀ ਦਾ ਇਸ ਖਿਆਲ ਨਾਲ ਤਕੜਾ ਵਿਰੋਧ ਸੀ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਗੁਰੂ ਜੀ ਸਿਧਾਂ ਨੂੰ ਪੁਛਦੇ ਹਨ 'ਸਿਧ ਛਪਿ ਬੈਠੇ ਪਰਬਤੀ ਕੌਣ ਜਗਤ ਕਉ ਪਾਰ ਉਤਾਰਾ' ਗੁਰੂ ਜੀ ਨੇ ਤਿਆਗ ਦੇ ਮੁਕਾਬਲੇ ਵਿਚ 'ਸੰਸਾਰੀ ਰੀਤ ਚਲਾਈ' ਅਥਵਾ ਸਮਾਜਕ ਖੇਤਰ ਅੰਦਰ ਧਰਮ ਵਾਲਾ ਜੀਵਣ ਬਿਤਾਉਣ ਦੀ ਜੁਗਤੀ ਲੋਕਾਂ ਨੂੰ ਦਿਤੀ, ਜਿਸ ਦੇ ਲਈ ਤਿਆਗ ਵਾਲੀ ਧਰਮ ਭਾਵਨਾ ਅਤੇ ਸਮਾਜਕ ਜੀਵਨ ਦੀ ਵਿਹਾਰ ਭਾਵਨਾ ਦੇ ਵਿਚਾਲੇ ਸਦਾਚਾਰ ਭਾਵਨਾ ਦੀ ਕੜੀ ਨਾਲ ਇਨਾਂ ਨੂੰ ਜੋੜਨ ਦਾ ਯਤਨ ਕੀਤਾ। ਜਿਸ ਜੀਵਣ ਜੁਗਤੀ ਅੰਦਰ ਆਤਮਕ ਭੁਖ ਅਤੇ ਸਰੀਰਕ ਭੁਖ ਦੋਨਾਂ ਦੀ ਤ੍ਰਿਪਤੀ ਦਾ ਸਾਧਨ ਹੋਵੇ ਉਸ ਜੁਗਤ ਨੂੰ ਅਪਨਾਉਣ ਦੀ ਲੋੜ ਸੀ ਇਸ ਲਈ ਆਪ ਨੇ ਕਿਹਾ:—

'ਸਚੁ ਤਾ ਪਰ ਜਾਣੀਐ ਜਾ ਜੁਗਤਿ ਜਾਣੈ ਜੀਉ'

(ਆਸਾ ਦੀ ਵਾਰ ਮ: ੧)

ਇਹ ਜੁਗਤੀ ਸੀ ਧਰਮ, ਸਦਾਚਾਰ ਅਤੇ ਵਿਹਾਰ ਨੂੰ ਇਕ ਲੜੀ ਅੰਦਰ ਪਰੋ ਲੈਣ ਦੀ, ਜਿਸ ਦਾ ਸਾਧਨ ਆਪ ਨੇ ਭਾਈ ਵੀਰ ਸਿੰਘ ਜੀ ਦੇ ਕਥਨ ਅਨੁਸਾਰ ਧਰਮ ਦੀ ਕਿਰਤ ਕਰਨ, ਵੰਡ ਛਕਣ ਅਤੇ ਨਾਮ ਜਪਣ ਵਿਚ ਤਕਿਆ ਅਤੇ ਲੋਕਾ ਨੂੰ ਦਸਿਆ:—

'ਘਾਲਿ ਖਾਇ ਕਿਛ ਹਥਹੁ ਦੇਇ-ਨਾਨਕ ਰਾਹੁ ਪਛਾਣਹਿ ਸੇਇ'

ਅਤੇ (ਵਾਰ ਸਾਰੰਗ ਮ: ੧)

'ਸਚਹੁ ਓਰੈ ਸਭੁ ਕੋ ਉਪਰ ਸਚੁ ਆਚਾਰ' ਸ੍ਰੀ ਰਾਗ ਮ: ੧)

ਇਸ ਦਾ ਅਮਲੀ ਨਮੂਨਾ ਗੁਰੂ ਜੀ ਨੇ ਆਪਣੇ ਜੀਵਨ ਦਾ ਕਾਫੀ ਵਡਾ ਹਿਸਾ ਕਰਤਾਰ ਪੁਰ ਵਿਚ ਗ੍ਰਹਿਸਥੀ ਜੀਵਨ ਬਿਤਾ ਕੇ ਦਿਤਾ।

(੩) ਵਿਗਿਆਨਕ ਦ੍ਰਿਸ਼ਟੀ ਕੋਣ ਤੋਂ ਪਾਠਕਾਂ ਦਾ ਧਿਆਨ ਪਿਛੇ ਵਰਨਣ ਕੀਤੇ ਕਈ ਨੁਕਤਿਆਂ ਵੱਲ ਦਿਵਾ ਕੇ ਕੇਵਲ ਇਤਨਾਂ ਲਿਖ ਦੇਣਾ ਕਾਫੀ ਹੋਵੇਗਾ ਕਿ ਗੁਰੂ ਜੀ ਦਾ ਇਸ ਬਾਰੇ ਗਿਆਨ ਬਹੁਤ ਵਿਸ਼ਾਲ ਸੀ। ਕਾਦਰ ਦੀ ਕੁਦਰਤ ਅਤੇ ਰਚਨਾ ਸੰਬੰਧੀ ਕੇਵਲ ਇਸ਼ਾਰੇ ਮਾਤਰ ਜਿਨਾਂ ਨੁਕਤਿਆਂ ਦਾ ਆਪ ਨੇ ਸੰਖੇਪ ਸ਼ਬਦਾਂ ਅੰਦਰ ਵਰਨਣ ਕੀਤਾ ਹੈ ਉਸ ਵਿਚੋਂ ਕੇਵਲ ਕੁਝ ਕੁ ਖਿਆਲਾਂ ਦੀ ਪੁਸ਼ਟੀ ਅਜ ਦੀ ਖੋਜ ਕਿਸੇ ਹਦ ਤਕ ਕਰ ਸਕੀ ਹੈ। ਜਿਨ੍ਹਾਂ ਤੋਂ ਸਪਸ਼ਟ ਹੁੰਦਾ ਹੈ ਕਿ ਅਜ ਤੋਂ ਪੰਜ ਸੌ ਸਾਲ ਪਹਿਲੋਂ ਦੁਨੀਆਂ ਦਾ ਇਸ ਵੰਨੇ ਦਾ ਗਿਆਨ ਬਿਲਕੁਲ ਅੰਧੇਰੇ ਵਿਚ ਸੀ। ਇਸ ਲਈ ਆਪ ਦੇ ਵਿਚਾਰ ਆਪ ਦੇ ਸਮਕਾਲੀ ਵਿਦਵਾਨਾਂ ਲਈ ਭੀ ਬੜੇ ਇਨਕਲਾਬੀ ਸਨ,

ਪਰੰਤੂ ਆਪ ਨੇ ਇਸ ਦੇ ਬਾਵਜੂਦ ਭੀ ਸਿਰਜਨਹਾਰ ਪ੍ਰਭੂ ਦੀ ਬੇਅੰਤਤਾ ਨੂੰ ਅੰਤ ਵਾਲੇ ਪੈਮਾਨੇ ਨਾਲ ਮਾਪਨ ਦੀ ਕਦੀ ਕੋਸ਼ਸ਼ ਨਹੀਂ ਕੀਤੀ ਬਲਕਿ ਇਹੋ ਹੀ ਕਿਹਾ:-

'ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ'
(ਜਪੁਜੀ)

ਉਸ ਦੀ ਰਚਨਾ ਨੂੰ ਤਕ ਤਕ ਕੇ ਉਸ ਅਨੰਤ ਦੀ ਅਨੰਤਤਾ ਦੇ ਰਸ ਨੂੰ ਮਾਨਣ ਦਾ ਜਤਨ ਕੀਤਾ ਅਤੇ ਉਸ ਤੋਂ ਵਾਰਨੇ ਜਾਂਦੇ ਹੋਏ:-

'ਬਲਿਹਾਰੀ ਕੁਦਰਤਿ ਵਸਿਆ–ਤੇਰਾ ਅੰਤ ਨਾ ਜਾਈ ਲਖਿਆ
(ਵਾਰ ਆਸਾ ਮ: ੧)

ਦਾ ਰਾਗ ਅਲਾਪਿਆ। ਅਤੇ ਜਦੋਂ ਉਸ ਅਕਹਿ ਰਸ ਅੰਦਰ ਖੀਵੇ ਹੋਏ ਉਸ ਵਿਚ ਗੁਆਚ ਜਾਣ ਵੱਲ ਤੁਰੇ ਤਾਂ ਆਪ ਦੇ ਮੁਖੋਂ ਅਵੱਸ਼ ਨਿਕਲਿਆ:- 'ਵੇਖ ਵਿਡਾਣੁ ਰਹਿਆ ਵਿਸਮਾਦੁ
ਨਾਨਕ ਬੁਝਣ ਪੂਰੈ ਭਾਗਿ' (ਵਾਰ ਆਸਾ ਮ.–੧)

ਇਸ ਟ੍ਰੈਕਟ ਦੀ ਦੂਜੀ ਐਡੀਸ਼ਨ ਪ੍ਰਕਾਸ਼ਤ ਕਰਦੇ ਹੋਏ ਅਸੀਂ ਇਹ ਮਹਿਸੂਸ ਕਰਦੇ ਹਾਂ ਕਿ ਸਾਡਾ ਅਜ ਦਾ ਸਮਾਜ ਮੁੜ ਅਜਿਹੇ ਹਨੇਰੇ ਅੰਦਰ, ਰਾਂਹੇ ਉਖੜਦਾ ਜਾ ਰਿਹਾ ਹੈ ਜਸ ਵਿਚੋਂ ਕਢਣ ਲਈ ਸਤਿਗੁਰੂ ਜੀ ਨੇ ਇਸ ਨੂੰ ਗੁਰਮਤਿ ਦਾ ਚਾਨਣਾ ਦਿਤਾ ਸੀ। ਅਸੀਂ ਮੁੜ ਉਨ੍ਹਾਂ ਹੀ ਵਹਿਮਾਂ ਤੇ ਭਰਮਾਂ ਵਿਚ ਫਸਦੇ ਜਾ ਰਹੇ ਹਾਂ ਕੇਵਲ ਇਨ੍ਹਾਂ ਦੀ ਸ਼ਕਲ ਬਦਲੀ ਕੀਤੀ ਗਈ ਹੈ। ਜੇ ਕਰ ਅਠ ਸਠ ਤੀਰਥਾਂ ਦੇ ਇਸ਼ਨਾਨ ਤੇ ਯਾਤਰਾ ਉਸ ਸਮੇਂ ਪ੍ਰਧਾਨ ਸਨ ਤਾਂ ਅਜ ਦੀਆਂ ਯਾਤਰਾ ਟ੍ਰੇਨਾਂ ਤੇ ਬਸਾਂ ਉਸ ਨਾਲੋਂ ਕਦੋਂ ਘਟ ਹਨ? ਜੇ ਪਿੱਤਰਾਂ ਨਮਿਤ ਵੇਦ ਮੰਤ੍ਰਾਂ ਦੇ ਪਾਠ ਤੇ ਬ੍ਰਾਹਮਣ ਖੁਆਉਣੇ ਉਸ ਸਮੇਂ ਬੇਫਾਇਦਾ ਸਨ ਤਾਂ ਮੋਏ ਮਾਂ ਪਿਓ ਲਈ ਇਕੋਤਰ ਸੌ ਅਖੰਡ ਪਾਠ ਤੇ ਭਾਈ ਖੁਆਉਣੇ ਅਜ ਕਿਵੇ ਜਾਇਜ਼ ਹਨ? ਜੇ ਮੋਏ ਬਾਪ ਦੀਆਂ ਹਡੀਆਂ ਗੰਗਾ ਲੈ ਜਾਣ ਨਾਲ ਓਦੋਂ ਪਿਤ੍ਰੋ ਦੀ ਕਲਿਆਨ ਨਹੀਂ ਸੀ ਹੁੰਦੀ ਤਾਂ ਅਜ ਕੀਰਤ ਪੁਰ ਹਡੀਆਂ ਲੈ ਗਿਆਂ ਗੁਰੂ ਕਿਵੇਂ ਸਫਾਤ ਭਰੇਗਾ? ਜੇ ਬਹੁ ਦੇਵ ਪੂਜਾ ਅਤੇ ਠਾਕਰ ਮੂਰਤੀ ਨੂੰ ਭੋਗ ਲੁਆਉਣੇ ਨਿਰ ਅਕਾਰ ੧ਓ ਦਾ ਉਸ ਸਮੇਂ ਖੰਡਨ ਸੀ ਤਾਂ ਗੁਰੂ ਗ੍ਰੰਥ ਸਾਹਿਬ ਅਗੇ ਮੂਰਤਾਂ ਰਖਣੀਆਂ ਅਤੇ ਚਾਹ ਦੁਧ ਦੇ ਭੋਗ ਲਵਾਉਣੇ ਇਕ ਅਜੂਨੀ ਨਿਰੰਕਾਰ ਦਾ ਕਿਵੇਂ ਖੰਡਨ ਨਹੀਂ ਜਾਂ ਅਖੰਡ ਪਾਠਾਂ ਸਮੇਂ ਸਤ ਪ੍ਰਕਾਰ ਦੇ ਅੰਨ ਉਤੇ ਜਲ ਦਾ ਕੁੰਭ ਤੇ ਨਲੀਏਰ ਧਰਨੇ ਕਿਵੇਂ ਬਹੁ ਦੇਵ ਪੂਜਾ ਨਹੀਂ? ਜੇ ਕਰ

'ਸੂਤੁ ਪਾਇ ਕਰੇ ਬੁਰਿਆਈ–ਨਾਤਾ ਧੋਤਾ ਥਾਇ ਨ ਪਾਈ'

ਹਿੰਦੂ ਦੇ ਜਨੇਊ ਲਈ ਸਤ ਹੈ ਤਾਂ ਚੋਰੀ ਠਗੀ ਦੰਭ ਤੇ ਪਖੰਡ ਕਰਨ ਵਾਲੇ ਸਿਖ ਦੀ ਪੰਜ ਕਕਾਰ ਦੀ ਰਹਿਤ ਕਿਵੇਂ ਮਨਜ਼ੂਰ ਹੋਵੇਗੀ? ਜੇ ਕਰ ਗੁਰੂ ਕੀ ਗੋਲਕ ਦੇ ਚੋਰ ਮਸੰਦ ਉਸ ਸਮੇਂ ਸਜ਼ਾ ਦੇ ਭਾਗੀ ਸਨ ਤਾਂ ਅਜ ਓਹੋ ਗੋਲਕ ਕਿਵੇਂ 'ਵਿਹੁ ਖੰਡੂ ਪਾਜ' ਨਹੀਂ ਰਹੀ? ਜੇ ਕਰ ਉਸ ਸਮੇਂ ਦੇ ਸਰਮਾਏਦਾਰ ਮਲਕ ਭਾਗੋ ਦੇ ਪੂੜਿਆਂ ਵਿਚੋਂ ਲਹੂ ਅਤੇ ਧਰਮ ਦੀ ਕਿਰਤ ਕਰਨ ਵਾਲੇ ਭਾਈ ਲਾਲੋ ਦੀ ਮਿਸੀ ਤਿਸੀ ਰੋਟੀ ਵਿਚੋਂ ਦੁਧ ਦੀਆਂ ਧਾਰਾਂ ਵਗਦੀਆਂ ਸਨ ਤਾਂ ਅਜ ਇਹ ਕੁਝ ਕਿਵੇਂ ਠੀਕ ਨਹੀਂ? ਜੇ ਕਰ

'ਬਾਬਾ ਆਖੈ ਹਾਜੀਆ ਸ਼ੁਭ ਅਮਲਾਂ ਬਾਝਹੁ ਦੋਵੇਂ ਰੋਈ'

ਗੁਰੂ ਨਾਨਕ ਕਾਲ ਵਿਚ ਸਚ ਸੀ ਤਾਂ ਅਜ ਵੀ ਇਹੋ ਸਚ ਹੈ। ਗੁਰੂ ਨਾਨਕ ਦੀ ਇਹੋ ਕ੍ਰਾਂਤੀ ਸੀ ਕਿ ਧਰਮ ਨਿਰਾ ਵਾਦ ਵਿਵਾਦ ਦਾ ਮਸਲਾ ਨਹੀਂ ਬਲਕਿ ਸ੍ਰੇਸ਼ਟ ਜੀਵਨ ਜਾਚ ਹੈ, ਇਸ ਜਾਚ ਨੂੰ ਸਿਖਣਾ ਤੇ ਕਮਾਉਣਾ ਧਰਮੀ ਹੋਣਾ ਹੈ। ਇਸ ਜਾਚ ਤੇ ਇਸ ਦੀ ਕਮਾਈ ਤੋਂ ਵਿਰਵੇ ਰਹਿਣਾ ਮਨੁਖਾ ਜਨਮ ਗਵਾਉਣਾ ਹੈ। ਇਹ ਜਨਮ ਵਾਰ ਵਾਰ ਨਹੀਂ ਆਉਣਾ, ਇਸ ਲਈ ਮਨੁਖ ਹਰ ਰੋਜ਼ ਇਹ ਵਿਚਾਰੇ ਕਿ ਉਸ ਦੇ ਧਰਮੀ ਹੋਣ ਵਿਚ ਅਜ ਕਿੰਨਾ ਵਾਧਾ ਹੋਇਆ ਹੈ।

ਕਰਤਾਰ ਦੀ ਕੁਦਰਤ ਨੀਯਮ ਬਧ ਹੈ, ਇਹ ਧਰਮ ਸਾਲ ਹੈ, ਮਨੁਖ ਇਸ ਅਥਾਹ ਕੁਦਰਤ ਦਾ ਲਹੁਕਾ ਜੇਹਾ ਇਕ ਭਾਗ ਹੈ ਇਸ ਨੇ ਆਪਨਾ ਜੀਵਨ ਕੁਦਰਤ ਦੇ ਬੰਧਾਨ ਅਨਕੂਲ ਢਾਲਨਾ ਹੈ, ਉਸ ਬੰਧਾਨ ਦਾ ਸਤਕਾਰ ਇਸ ਦਾ ਮੁਖ ਫ਼ਰਜ਼ ਹੈ ਉਸ ਉਪਰ ਕਿਸੇ ਤਰ੍ਹਾਂ ਦਾ ਗਿਲਾ ਝੋਰਾ ਇਸ ਦੇ ਲਈ ਠੀਕ ਨਹੀਂ। ਇਹ ਹੁਕਮ ਦੀ ਕਾਰ ਕਰੇ, ਹੁਕਮ ਨੂੰ ਪਛਾਣੇ ਤੇ ਇਸ ਦਾ ਸਤਕਾਰ ਕਰੇ।

ਕਹੁ ਨਾਨਕ ਜਿਨਿ ਹੁਕਮੁ ਪਛਾਤਾ—ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ

ਕ੍ਰਾਂਤੀਕਾਰ ਗੁਰੂ ਨਾਨਕ ਲਈ ਮਨੁਖਾ ਜੀਵਨ ਦਾ ਸਿਖਰ ਸੁਰਗ ਨਰਕ ਨਹੀਂ, ਏਥੇ ਨਾ ਸੁਰਗ ਦੀ ਇਛਾ ਹੈ ਨਾ ਨਰਕ ਦਾ ਡਰ। ਇਸ ਦਾ ਵਰਤ ਮਾਨ ਪਿਆਰ ਹੈ ਤੇ ਭਵਿਖਤ ਭੀ ਪਿਆਰ। ਇਹ ਪਿਆਰ ਕਰੇ ਰਚਨਹਾਰ ਅਤੇ ਉਸ ਦੀ ਰਚਨਾ ਨਾਲ, ਮਨੁਖ ਮਾਤਰ ਦੇ ਪਿਆਰ ਵਿਚ ਰਚਨਹਾਰ ਦਾ ਪ੍ਰਿਆਰ ਛੁਪਿਆ ਹੈ—'ਮਿਠਾ ਬੋਲਣ ਨਿਵ ਚਲਣ' ਮਨੁਖੀ ਪਿਆਰ ਦੇ ਸੂਤਰ ਹਨ ਅਤੇ 'ਸਿਫਤੀ ਗੰਢੁ ਪਵੈ ਦਰਬਾਰਿ' ਰਚਨਾਹਾਰ ਦੇ ਪਿਆਰ ਦੇ, ਪਿਆਰ ਹੀ ਜੀਵਨ ਹੈ।

—o—

# ਗੁਰੂ ਨਾਨਕ ਮਿਸ਼ਨ

ਪਾਠਕ ਇਹ ਪੜ੍ਹ ਕੇ ਖੁਸ਼ ਹੋਣਗੇ ਕਿ ਜਿਸ ਗੁਰੂ ਨਾਨਕ ਮਿਸ਼ਨ ਨੂੰ ਪ੍ਰਚਾਰਨ ਲਈ ਇਹ ਟ੍ਰੈਕਟਾਂ ਦੀ ਲੜੀ ਅਰੰਭੀ ਗਈ ਸੀ। ਉਸ ਨੂੰ ਵਿਸ਼ਵ ਦੀ ਵਿਚਾਰਧਾਰਾ ਬਣਾਉਣ ਲਈ ਡੇਰਾ ਬਾਬਾ ਜੱਸਾ ਸਿੰਘ ਪਟਿਆਲਾ ਦੀ ਧਰਮਗ ਧਰਤੀ ਉਤੇ ਇਕ ਗੁਰਮਤਿ ਕਾਲਜ ਖੋਲ੍ਹਿਆ ਜਾ ਰਿਹਾ ਹੈ। ਜਿਥੇ ਹੋਰ ਧਰਮ ਦੇ ਤੁਲਨਾਤਮਕ ਅਧਿਐਨ ਨਾਲ ਵਿਸ਼ੇਸ਼ ਤੌਰ ਗੁਰਮਤਿ ਦੀ ਪੜ੍ਹਾਈ ਕਰਾਈ ਜਾਵੇਗੀ ਅਤੇ ਗੁਰ-ਸਿਖੀ ਜੀਵਨ ਉਸਾਰੀ ਦੇ ਸਾਧਨ ਕੀਤੇ ਜਾਣਗੇ, ਯਤਨ ਕੀਤਾ ਜਾ ਰਿਹਾ ਹੈ ਕਿ ਇਸ ਕਾਲਜ ਨੂੰ ਪੰਜਾਬੀ ਯੂਨੀਵਰਸਟੀ ਨਾਲ ਸੰਬੰਧਤ ਕਰਕੇ ਇਥੋਂ ਪਾਸ ਹੋਏ ਵਿਦਿਆਰਥੀਆਂ ਨੂੰ ਧਰਮ ਵਿਦਿਆ ਦੀ ਐਮ.ਏ. ਤੇ ਬੀ.ਏ. ਆਦਿ ਦੀਆਂ ਡਿਗਰੀਆ ਦਿਵਾਈਆ ਜਾਣ, ਜਿਨਾਂ ਦੀ ਪ੍ਰਾਪਤੀ ਪਿਛੋਂ ਇਹ ਨੌਜਵਾਨ ਦੇਸ ਅਤੇ ਪਰਦੇਸਾਂ ਅੰਦਰ ਥਾਂ ਪਰ ਥਾਂ ਗੁਰਮਤਿ ਕੇਂਦਰ ਸਥਾਪਤ ਕਰਕੇ ਗੁਰੂ ਨਾਨਕ ਮਿਸ਼ਨ ਦੀ ਸੁਗੰਧੀ ਖਿਲਾਰਣ।

ਭਾਰਤ ਅੰਦਰ ਇਹ ਆਪਣੀ ਕਿਸਮ ਦਾ ਪਹਿਲਾ ਕਾਲਜ ਹੋਵੇਗਾ ਜਿਥੇਂ ਧਰਮ ਦੇ ਸਿਧਾਂਤ ਨੂੰ ਦਿਮਾਗ ਤੇ ਦਿਲ ਦੋਹਾਂ ਦਾ ਵਿਸ਼ਾ ਬਣਾਇਆ ਜਾਵੇਗਾ ਅਰਥਾਤ ਅਮਲੀ ਰੂਪ ਵਿੱਚ ਇਹ ਨਿਸਚੇ ਕਰਾਇਆ ਜਾਇਗਾ ਕਿ ਧਰਮ ਕੇਵਲ ਸਿਧਾਂਤ ਨਹੀਂ ਬਲਕਿ ਜੀਵਨ ਹੈ ਜਿਸ ਦੀ ਦ੍ਰਿੜਤਾ ਗੁਰੂ ਨਾਨਕ ਦੀ ਵਡੀ ਕ੍ਰਾਂਤੀ ਸੀ।

ਪ੍ਰੰਤੂ ਇਸ ਕਾਲਜ ਵਿਚ ਪੜ੍ਹਣ ਦੇ ਚਾਹਵਾਨ ਸਜਣਾਂ ਨੇ ਇਹ ਫੈਸਲਾ ਕਰਨਾ ਹੋਵੇਗਾ ਕਿ ਕੀ ਉਹ ਆਪਣਾ ਜੀਵਨ ਧਰਮ ਲੇਖੇ ਲਾਉਣ ਲਈ ਤਿਆਰ ਹਨ ?

ਸਕੱਤਰ